ਬਾਲ ਲਾਇਬ੍ਰੇਰੀ ਨੰ: ੨੧



# ਬਹਾਦਰ ਬੱਚੇ

ਪ੍ਰਤੀਮਾ

ਚੰਗੇਰੀ ਦੁਨੀਆ ਪਬਲੀਕੇਸ਼ਨ

# ਬਹਾਦਰ ਬੱਚੇ

ਅਨੁਵਾਦਿਕ

ਪ੍ਰਤੀਮਾ

●

ਐਕਟਿਵਿਟੀ ਸਕੂਲ

ਪ੍ਰੀਤ ਨਗਰ

ਐਡੀਟਰ :
ਪਿਆਰਾ ਸਿੰਘ 'ਸਹਿਰਾਈ'

ਪਹਿਲੀ ਵੇਰ
ਮਈ ੧੯੪੪

ਪ੍ਰਿੰਟਰ : ਸ: ਗੁਰਬਖ਼ਸ਼ ਸਿੰਘ, ਪ੍ਰੀਤ ਸੈਨਿਕ ਪ੍ਰੈਸ, ਪ੍ਰੀਤ ਨਗਰ
ਪਬਲਿਸ਼ਰ : ਪ੍ਰੋ: ਜਗਦੀਸ਼ ਸਿੰਘ ਐਮ. ਏ.,
ਪ੍ਰਿੰਸੀਪਲ ਐਕਟਿਵਿਟੀ ਸਕੂਲ, ਪ੍ਰੀਤ ਨਗਰ

# ਗਾਇਆ ਗਾਲੀਆ ਹੈ



ਇਕ ਦਿਨ ਸੋਵੀਅਟ ਅਖ਼ਬਾਰਾਂ ਵਿਚ ਇਹ ਰੀਪੋਰਟ ਛਪੀ:—

"ਸੋਵੀਅਟ ਫੌਜਾਂ ਦੇ ਦਬਾ ਨਾਲ ਪਿਛੇ ਹਟਦੇ ਹੋਏ ਫ਼ਾਸ਼ਿਸਟਾਂ ਨੇ ਸਾਡੀ ਫ਼ੌਜ ਦੇ ਅਗੇ ਵਧਣ ਦੇ ਰਾਹਾਂ ਅਤੇ ਮੈਦਾਨਾਂ ਵਿਚ ਬਰੂਦ ਦੀਆਂ ਸੁਰੰਗਾਂ ਵਿਛਾ ਦਿਤੀਆਂ। ਗਾਇਆ ਅਯੋਨੋਵਾ ਨਾਂ ਦੀ ਇਕ ਦਸਵੀਂ ਜਮਾਤ ਦੀ ਕੁੜੀ ਨੇ, ਜਿਹੜੀ ਕਿ ਉਥੇ ਹੀ ਬਰਫ਼ ਵਿਚ ਛੁਪੀ ਹੋਈ ਸੀ, ਉਹਨਾਂ ਨੂੰ ਸੁਰੰਗਾਂ ਵਛਾਂਦੇ ਤਕ ਲਿਆ। ਜਦੋਂ ਹੀ ਸਾਡੀ ਫੌਜ ਉਸ ਥਾਂ ਦੇ ਨੇੜੇ ਪੁੱਜੀ, ਉਹ ਦੇਸ਼ ਭਗਤ ਕੁੜੀ ਉਹਨਾਂ ਨੂੰ ਖ਼ਤਰੇ ਤੋਂ ਜਾਣੂ ਕਰਾਣ ਲਈ ਦੌੜੀ। ਫ਼ਾਸ਼ਿਸਟਾਂ ਨੇ ਇਸ ਕੁੜੀ ਨੂੰ ਤਕਦਿਆਂ ਸਾਰ ਉਸ ਵਲ ਗੋਲੀ

ਚਲਾਈ । ਉਹ ਜ਼ਖ਼ਮੀ ਹੋ ਕੇ ਡਿਗ ਪਈ । ਪਰ ਮਰਨ ਵੇਲੇ ਉਸ ਨੇ ਇਕ ਲਾਲ ਸਿਪਾਹੀ ਨੂੰ, ਜਿਸ ਨੇ ਉਸ ਨੂੰ ਗੋਦ ਵਿਚ ਲਿਟਾਇਆ ਹੋਇਆ ਸੀ, ਬਰੂਦ ਦੀਆਂ ਸੁਰੰਗਾਂ ਬਾਰੇ ਦਸ ਦਿਤਾ ।”

ਰੋਜ਼ ਅਖ਼ਬਾਰ ਵਿਚ ਛਪਣ ਵਾਲੀਆਂ ਕਹਾਣੀਆਂ ਅਤੇ ਗੀਤਾਂ ਦੇ ਨਾਲ ਇਹ ਸੰਖੇਪ ਰੀਪੋਰਟ ਵੀ ਸੀ । ਇਕ ਦਿਨ ਕਿਸੇ ਸਕੂਲ ਦੀ ਦਸਵੀਂ ਜਮਾਤ ਦੇ ਬਚਿਆਂ ਨੂੰ ਇਹ ਲੇਖ ਲਿਖਣ ਲਈ ਦਿਤਾ ਗਿਆ । ਇਸ ਦਾ ਸਿਰਲੇਖ ਇਹ ਸੀ ‘ਵਰਤਮਾਨ ਲੜਾਈ ਵਿਚ ਸੋਵੀਅਟ ਇਸਤ੍ਰੀਆਂ ਦਾ ਕੰਮ’ । ਹਰ ਕੋਈ ਸੋਚਦਾ ਸੀ ਕਿ ਇਸ ਛੋਟੀ ਜਿਹੀ ਰੀਪੋਰਟ ਵਿਚ ਲੇਖ ਲਿਖਣ ਲਈ ਕੀ ਰਖਿਆ ਪਿਆ ਹੈ। ਪਰ ਇਕ ਵਿਦਿਆਰਥੀ ਨੇ ਆਪਣੇ ਲੇਖ ਲਈ ਇਸ ਰੀਪੋਰਟ ਤੋਂ ਪ੍ਰੇਰਨਾ ਲਈ। ਉਸ ਨੇ ਸਿਰਲੇਖ ਲਿਖਿਆ, ‘ਰਾਇਆ ਇਯੋਨੋਵਾ’।

ਉਸਤਾਦ ਨੂੰ ਇਸ ਗਲ ਦੀ ਹੈਰਾਨੀ ਹੋਈ ਕਿ ਇਸ ਮੁੰਡੇ ਨੇ ਇਹ ਸਿਰਲੇਖ ਕਿਉਂ ਚੁਣਿਆ ਹੈ। ਉਸ ਨੇ ਪੁਛਿਆ, “ਯੂਰਾ ਕੀ ਤੂੰ ਇਸ ਕੁੜੀ ਨੂੰ ਜਾਣਦਾ ਹੈ ? ਜਾਂ ਕੀ ਤੂੰ ਇਸ ਦੇ ਬਾਰੇ ਕੁਝ ਪੜ੍ਹਿਆ ਜਾਂ ਸੁਣਿਆਂ ਹੈ ?”

“ਨਹੀਂ”, ਮੁੰਡੇ ਨੇ ਝਿਜਕਦੇ ਹੋਏ ਜਵਾਬ ਦਿਤਾ, “ਨਹੀਂ,

ਨਹੀਂ। ਮੈਂ ਉਸ ਨੂੰ ਨਹੀਂ ਜਾਣਦਾ, ਅਤੇ ਨਾ ਹੀ ਇਸ ਤੋਂ ਇਲਾਵਾ ਉਸ ਦੇ ਬਾਰੇ ਪੜ੍ਹਿਆ ਜਾਂ ਸੁਣਿਆਂ ਹੈ।"

ਉਸਤਾਦ ਨੇ ਕੁਝ ਪਲਾਂ ਲਈ ਮੁੰਡੇ ਵਲ ਪ੍ਰਸ਼ਨ ਭਰੀਆਂ ਅਖਾਂ ਨਾਲ ਦੇਖਿਆ, ਤੇ ਫੇਰ ਬਿਨਾਂ ਕੁਝ ਕਹੇ ਯੂਰਾ ਨੂੰ ਲੇਖ ਲਿਖਣ ਲਈ ਛਡ ਦਿਤਾ।

ਮੁੰਡਾ ਸਕੂਲ ਵਿਚ ਆਪਣਾ ਲੇਖ ਪੂਰਾ ਨਾ ਕਰ ਸਕਿਆ। ਉਸ ਨੇ ਉਸਤਾਦ ਕੋਲੋਂ ਘਰੋਂ ਪੂਰਾ ਕਰ ਆਉਣ ਦੀ ਆਗਿਆ ਮੰਗੀ। ਉਸਤਾਦ ਨੇ ਉਸ ਨੂੰ ਇਜਾਜ਼ਤ ਦੇ ਦਿਤੀ।

ਇਕ ਦਿਨ ਮੈਂ ਸ਼ਾਮ ਨੂੰ ਉਸੇ ਉਸਤਾਦ ਕੋਲ ਗਿਆ। ਉਸ ਨੇ ਮੈਨੂੰ ਯੂਰਾ ਦਾ ਇਹ ਲੇਖ ਪੜ੍ਹ ਕੇ ਸੁਣਾਇਆ। ਉਸ ਨੂੰ ਸਿਰਫ਼ ਲੇਖ ਕਹਿਣਾ ਭੁਲ ਹੋਵੇਗੀ। ਉਸਤਾਦ ਨੇ ਜੋ ਕੁਝ ਮੈਨੂੰ ਪੜ੍ਹ ਕੇ ਸੁਣਾਇਆ, ਉਹ ਤਾਂ ਅਤੁਟ ਪਿਆਰ ਅਤੇ ਕਿਸੇ ਸ਼ਾਂਤ ਨਾ ਹੋਣ ਵਾਲੀ ਘ੍ਰਿਣਾ ਭਰੇ ਇਕ ਜੁਆਨ ਹਿਰਦੇ ਦੇ ਉਬਲਦੇ ਗਰਮ ਖ਼ੂਨ ਨਾਲ ਲਿਖੀ ਸੱਚੀ ਕਹਾਣੀ ਸੀ। ਇਸ ਲਈ ਉਹ ਲੇਖ ਵੀ ਲੇਖ ਵਾਂਗ ਨਹੀਂ ਸੀ ਲਿਖਿਆ ਗਿਆ। ਉਸ ਨੇ ਉਸਤਾਦ ਨੂੰ ਸੰਬੋਧਨ ਕਰਦਿਆਂ ਲਿਖਿਆ ਸੀ :–

"ਤੁਸਾਂ ਮੈਨੂੰ ਪੁਛਿਆ ਸੀ, ਕੀ ਮੈਂ ਰਾਇਆ ਇਯੋਨੋਵਾ ਨੂੰ ਜਾਣਦਾ ਹਾਂ ? ਅਤੇ ਮੈਂ ਜੁਆਬ ਦਿਤਾ ਸੀ, ਨਹੀਂ। ਨਹੀਂ ਇਹ ਸਚ ਨਹੀਂ ਹੈ। ਮੈਨੂੰ ਇੰਜ ਜਾਪਦਾ ਹੈ, ਜਿਸ ਤਰ੍ਹਾਂ ਉਹ ਅਤੇ ਮੈਂ

ਕਲ ਹੀ ਵਿਛੜੇ ਹਾਂ । ਅਤੇ ਜਲਦੀ, ਬਹੁਤ ਜਲਦੀ ਅਸੀਂ ਫਿਰ ਮਿਲਾਂਗੇ।

"ਰਾਇਆ ਤਾਂ ਗਾਲੀਆ ਹੈ ! ਗਾਲੀਆ, ਮੇਰੀ ਭੈਣ।"

"ਗਾਲੀਆ ! ਮੈਂ ਤਿੰਨ ਮਹੀਨੇ ਤੋਂ ਤੇਰੀ ਉਡੀਕ ਕਰ ਰਿਹਾ ਹਾਂ। ਮੈਨੂੰ ਅਜੇ ਵੀ ਤੇਰੀ ਉਡੀਕ ਹੈ। ਮੈਂ ਸੋਚਦਾ ਹਾਂ : ਬਸੰਤ ਵਾਪਸ ਆ ਗਈ ਹੈ ਅਤੇ ਇਸੇ ਤਰ੍ਹਾਂ ਕਿਸੇ ਸ਼ੁਭ ਦਿਹਾੜੇ ਤੂੰ ਵੀ ਵਾਪਸ ਆ ਜਾਵੇਂਗੀ। ਮੇਰੇ ਕਮਰੇ ਵਿਚ ਵੜ ਕੇ ਬਗੀਚੇ ਵਲ ਦੀ ਉਹ ਬਾਰੀ ਖੋਲ੍ਹ ਦਵੇਂਗੀ, ਜਿਸ ਵਿਚੋਂ ਨਵੇਂ ਨਵੇਂ ਸਿਓ ਦੇ ਦਰਖ਼ਤ ਦਿਸਦੇ ਹਨ। ਤੂੰ ਖਿੱਲੀ ਪਾਂਦੀ ਹੋਈ ਮੇਰੇ ਸਿਰ ਦੇ ਵਾਲ ਫੜ ਲਵੇਂਗੀ ਅਤੇ ਮੇਰੇ ਬਿਸਤਰੇ ਦੀ ਚੱਦਰ ਖਿਚ ਕੇ ਮੈਨੂੰ ਤੰਗ ਕਰੇਂਗੀ। ਘਰ ਵਿਚ ਤੇਰੀ ਮਧੁਰ ਆਵਾਜ਼ ਸੁਣਾਈ ਪਵੇਗੀ, 'ਯੂਰਾ, ਓ ਸੁਸਤੀ ਦੇ ਮਾਰੇ, ਕੀ ਤੂੰ ਅਜ ਉਠੇਂਗਾ ਵੀ ਜਾਂ ਨਹੀਂ ? ਜਾਂ ਏਵੇਂ ਹੀ ਸਾਰਾ ਦਿਨ ਸੁਤਾ ਰਹੇਂਗਾ ? ਵੇਖ ਮੈਂ ਸ਼ਾਕ ਦੀਆਂ ਦੋ ਕਿਆਰੀਆਂ ਸਾਫ਼ ਕਰ ਦਿਤੀਆਂ ਹਨ। ਮੈਂ ਖੇਤ ਵਿਚ ਵੀ ਹੋ ਆਈ ਹਾਂ ਅਤੇ ਸਤ ਬਾਲਟੀਆਂ ਦੁਧ ਵੀ ਲੈ ਆਈ ਹਾਂ, ਪਰ ਤੂੰ ਅਜੇ ਵੀ ਸੁਤਾ ਪਿਆ ਹੈਂ ?'

"ਗਾਲੀਆ – ਉਹ ਮੇਰੀ ਭੈਣ ਹੈ।

"ਅਖ਼ਬਾਰਾਂ ਵਿਚ ਉਸ ਦੇ ਬਾਰੇ ਨਹੀਂ ਲਿਖਿਆ ਗਿਆ ਅਤੇ

ਅਖ਼ਬਾਰ ਹਰ ਇਕ ਦੇ ਬਾਰੇ ਲਿਖ ਵੀ ਨਹੀਂ ਸਕਦੇ – ਗਾਇਆ ਵੀ ਤਾਂ ਗਾਲੀਆ ਹੈ।

"ਮੇਰੀ ਮਾਂ ਬਹੁਤ ਪਹਿਲਾਂ ਮਰ ਚੁਕੀ ਸੀ। ਘਰ ਵਿਚ ਅਸੀਂ ਤਿੰਨ ਹੀ ਰਹਿ ਗਏ ਸਾਂ। ਮੇਰਾ ਪਿਤਾ, ਗਾਲੀਆ ਅਤੇ ਮੈਂ। ਮੇਰਾ ਪਿਤਾ ਪੰਚਾਇਤੀ ਖੇਤ ਦਾ ਰਖਵਾਲਾ ਸੀ। ਫ਼ਾਸ਼ਿਸਟ ਦਰਿੰਦਿਆਂ ਦਾ ਸਾਡੇ ਪਿੰਡ ਤੇ ਕਬਜ਼ਾ ਹੋ ਗਿਆ। ਉਹਨਾਂ ਨੇ ਸਾਨੂੰ ਤਿੰਨਾਂ ਨੂੰ ਗ੍ਰਿਫ਼ਤਾਰ ਕਰ ਲਿਆ। ਕਿਉਂਕਿ ਮੇਰੇ ਪਿਉ ਨੇ ਉਹਨਾਂ ਨੂੰ ਖੇਤ ਦਾ ਅਨਾਜ ਦਸਣ ਤੋਂ ਇਨਕਾਰ ਕਰ ਦਿਤਾ ਸੀ। ਉਹ ਸਾਨੂੰ ਤਿੰਨਾਂ ਨੂੰ ਪਿੰਡ ਦੇ ਚੁਰਾਹੇ ਤੇ ਫਾਂਸੀ ਤੇ ਲਟਕਾਣ ਲਈ ਲੈ ਗਏ। ਉਹਨਾਂ ਨੇ ਸਾਨੂੰ ਨੰਗੇ ਕਰ ਦਿਤਾ, ਸਾਡੇ ਬੂਟ ਖੋਹ ਲਏ ਅਤੇ ਮੁਸ਼ਕਾਂ ਬੰਨ੍ਹ ਕੇ ਸਾਨੂੰ ਘਸੀਟਦੇ ਹੋਏ ਫਾਂਸੀ ਦੇ ਤਖ਼ਤੇ ਤੇ ਲੈ ਗਏ।

"ਸਾਰੇ ਲੋਕਾਂ ਨੂੰ ਫਾਂਸੀ ਦਾ ਦ੍ਰਿਸ਼ ਤਕਣ ਲਈ ਜ਼ਬਰਦਸਤੀ ਮੈਦਾਨ ਵਿਚ ਇਕੱਠਾ ਕੀਤਾ ਗਿਆ। ਫ਼ਾਸ਼ਿਸਟ ਜਾਨਵਰਾਂ ਨੇ ਮੇਰੇ ਪਿਉ ਦੇ ਗਲ ਵਿਚ ਫਾਂਸੀ ਦਾ ਫੰਦਾ ਪਾ ਦਿਤਾ। ਉਹਨਾਂ ਵਿਚੋਂ ਇਕ ਨੇ ਚੀਕ ਕੇ ਪੁਛਿਆ, "ਹੁਣ ਵੀ ਨਹੀਂ ਬੋਲੇਂਗਾ ?" ਮੇਰੇ ਪਿਤਾ ਚੁਪ ਹੀ ਰਹੇ।

"ਗਾਲੀਆ ਆਪਣੀ ਗਰਦਨ ਮੇਰੇ ਵਲ ਮੋੜ ਕੇ ਹੌਲੀ ਜਿਹੀ ਬੋਲੀ, (ਜਿਸ ਤਰ੍ਹਾਂ ਅਸੀਂ ਘਰ ਵਿਚ ਖਾਣੇ ਦੀ ਮੇਜ਼ ਤੇ ਬੈਠੇ ਹੋਈਏ), "ਯੂਰਾ ਸਾਡੇ ਪਿਤਾ ਈਵਾਨ ਸੁਸਾਨਿਨਕੀ ਵਾਂਗ ਹਨ।

ਤੈਨੂੰ ਯਾਦ ਹਨ ਉਹ ਲਫ਼ਜ਼ 'ਮੇਰੀ ਮੌਤ ਦੀ ਘੜੀ, ਹੁਣ ਨੇੜੇ ਆ ਗਈ......।'

"ਮੈਂ ਗਾਲੀਆ ਵਲ ਨੀਝ ਲਾ ਕੇ ਤਕਿਆ। ਮੈਂ ਸੋਚਿਆ ਕਿ ਉਹ ਪਾਗਲ ਹੋ ਗਈ ਹੈ। ਫ਼ਾਸ਼ਿਸਟ ਬਘਿਆੜਾਂ ਨੇ ਉਸ ਨੂੰ ਮੇਰੇ ਵਲ ਸਿਰ ਝੁਕਾਂਦਿਆਂ ਤਕ ਲਿਆ। ਉਸ ਮੇਰੀ ਭੈਣ ਦੇ ਨੇੜੇ ਜਾ ਕੇ ਉਸ ਦੇ ਸਿਰ ਵਿਚ ਇਕ ਬੈਂਤ ਮਾਰਿਆ। ਮੈਂ ਚੀਕ ਉਠਿਆ, ਪਰ ਗਾਲੀਆ ਦੇ ਮੂੰਹ ਵਿਚੋਂ ਇਕ ਲਫ਼ਜ਼ ਨਾ ਨਿਕਲਿਆ। ਉਸ ਦੇ ਨਕ 'ਚੋਂ ਖ਼ੂਨ ਵਗਿਆ। ਹਤਿਆਰੇ ਫ਼ਾਸ਼ਿਸਟਾਂ ਨੇ ਮੇਰੇ ਪਿਤਾ ਨੂੰ ਧੱਕਾ ਦੇ ਕੇ ਅੱਡ ਕਰ ਦਿਤਾ ਅਤੇ ਗਾਲੀਆ ਨੂੰ ਘਸੀਟ ਕੇ ਲੈ ਗਏ। ਤੇ ਫਿਰ ਮੇਰੇ ਪਿਤਾ ਵਲ ਦੇਖ ਕੇ ਉਹ ਚੀਕਿਆ "ਕੀ ਹੁਣ ਵੀ ਤੂੰ ਕੁਝ ਨਹੀਂ ਦਸੇਂਗਾ?" ਫਿਰ ਵੀ ਮੇਰੇ ਪਿਤਾ ਚੁਪ ਰਹੇ। ਉਸ ਪਸ਼ੂ ਨੇ ਆਪਣਾ ਛੁਰਾ ਕਢ ਕੇ ਮੇਰੀ ਭੈਣ ਦੀ ਛਾਤੀ ਵਿਚ ਖੋਭ ਦਿਤਾ। ਮੈਂ ਇਕ ਭਿਆਨਕ ਅਵਾਜ਼ ਸੁਣੀ, ਅਤੇ ਬੇਹੋਸ਼ ਹੋ ਗਿਆ।

"ਜਦੋਂ ਮੈਨੂੰ ਹੋਸ਼ ਆਈ ਤਾਂ ਮੈਂ ਆਪਣੇ ਆਪ ਨੂੰ ਘਰ ਵਿਚ ਤਕਿਆ। ਇਸ ਭਿਆਨਕ ਸ਼ਾਂਤੀ ਤੋਂ ਮੈਂ ਘਬਰਾ ਗਿਆ। ਇੰਨਾ ਘਬਰਾਇਆ ਕਿ ਮੈਂ ਕੁਝ ਪਲਾਂ ਤਕ ਜ਼ਰਾ ਵੀ ਹਿਲਜੁਲ ਨਾ ਸਕਿਆ। ਇਕ ਦਮ............ਉਹਨਾਂ ਨੂੰ ਸ਼ਬਦਾਂ ਵਿਚ ਲਿਖਣਾ ਅਸੰਭਵ ਹੈ – ਇਕ ਅਵਾਜ਼ ਮੇਰੇ ਕੰਨਾਂ ਵਿਚ ਆਈ, ਜਿਸ ਤਰ੍ਹਾਂ

ਪਤਿਆਂ ਵਿਚ ਹਵਾ ਵਜਦੀ ਹੋਵੇ। ਗਾਲੀਆ ਪੁਕਾਰ ਰਹੀ ਸੀ 'ਯੂਰਾ! ਯੂਰਾ! ਵੇਖ ਓ ਯੂਰਾ!'

"ਮੈਂ ਪਾਗਲਾਂ ਵਾਂਗ ਬਿਸਤਰੇ 'ਚੋਂ ਕੁਦ ਪਿਆ। ਗਾਲੀਆ ਪਲੰਘ ਤੇ ਸੁਤੀ ਪਈ ਸੀ। ਉਹ ਆਪਣੇ ਮੌਤ-ਬਿਸਤਰੇ ਤੇ ਸੀ। ਉਸ ਦੇ ਸਰਹਾਣੇ ਮੇਰੇ ਪਿਤਾ ਪੱਥਰ ਦੀ ਮੂਰਤੀ ਵਾਗ ਖੜੇ ਸਨ। ਲੋਕ ਉਸ ਦੇ ਪਲੰਘ ਦੇ ਆਸ ਪਾਸ ਇਕੱਠੇ ਹੋਏ ਹੋਏ ਸਨ। ਇਤਨੀ ਸ਼ਾਂਤੀ ਸੀ, ਜਿਸ ਤਰ੍ਹਾਂ ਉਹਨਾਂ ਵਿਚੋਂ ਕੋਈ ਵੀ ਸਾਹ ਨਹੀਂ ਸੀ ਲੈ ਰਿਹਾ।

"ਯੂਰਾ", ਆਖ਼ਰੀ ਵਾਰ ਮੈਂ ਉਸ ਦੀ ਦ੍ਰਿੜ੍ਹ ਆਵਾਜ਼ ਸੁਣੀ।

"ਉਸ ਬੋਲ ਵਿਚ ਖ਼ਾਸ ਤਰ੍ਹਾਂ ਦੀ ਖੁਸ਼ੀ ਭਰੀ ਹੋਈ ਸੀ। ਬੜੀ ਮੁਸ਼ਕਲ ਨਾਲ ਉਹ ਆਪਣੇ ਸਰਹਾਣੇ ਤੋਂ ਉਠੀ। ਆਪਣੇ ਹਥਾਂ ਨੂੰ ਉਸ ਨੇ ਮੇਰੇ ਵਲ ਫੈਲਾਇਆ ਅਤੇ ਫਿਰ ਹਮੇਸ਼ਾਂ ਲਈ ਸੌਂ ਗਈ।"

ਪਿਛੋਂ ਮੇਰੇ ਪਿਤਾ ਨੇ ਮੈਨੂੰ ਦਸਿਆ ਕਿ ਜਦੋਂ ਤਕ ਗਾਲੀਆ ਹੋਸ਼ ਵਿਚ ਰਹੀ, ਉਹ ਬਰਾਬਰ ਕਹਿੰਦੀ ਰਹੀ, "ਨਹੀਂ ਪਿਤਾ, ਨਹੀਂ, ਤੁਹਾਡੀ ਅੰਤਿਮ ਘੜੀ ਅਜੇ ਤਕ ਨਹੀਂ ਆਈ। ਇਹ ਸਮਾਂ ਉਨ੍ਹਾਂ ਲਈ ਭਿਆਨਕ ਸਮਾਂ ਹੋਵੇਗਾ। ਤੁਸੀ ਉਨ੍ਹਾਂ ਮਨੁਖਤਾ ਦੇ ਵੈਰੀਆਂ ਤੋਂ ਸਾਡਾ ਬਦਲਾ ਲਵੋਗੇ।'

"ਉਸ ਨੇ ਸਮਝਿਆ ਸੀ ਕਿ ਮੇਰੀ ਮੌਤ ਹੋ ਚੁਕੀ ਹੈ। ਮੈਂ

ਸਿਰਫ ਬੇਹੋਸ਼ ਹੋਇਆ ਸਾਂ। ਉਸੇ ਵੇਲੇ ਸਾਡੇ ਛਾਪੇਮਾਰਾਂ ਨੇ ਫਾਸ਼ਿਸਟਾਂ ਤੇ ਹਮਲਾ ਕਰ ਦਿਤਾ ਸੀ, ਤੇ ਉਨ੍ਹਾਂ ਦੇ ਗੋਲੇ ਦੇ ਫਟਣ ਦੇ ਧੜਾਕੇ ਨੇ ਮੈਨੂੰ ਬੇਹੋਸ਼ ਕਰ ਦਿਤਾ ਸੀ। ਫਾਸ਼ਿਸਟ ਕਾਇਰ ਪਿੰਡ ਛਡ ਕੇ ਭਜ ਗਏ ਸਨ।

"......ਮੈਂ ਤੁਹਾਨੂੰ ਕਿਹਾ ਸੀ ਕਿ ਮੈਂ ਰਾਇਆ ਇਯੋਨੋਵਾ ਨੂੰ ਨਹੀਂ ਜਾਣਦਾ । ਪਰ ਇਹ ਗਲ ਸਚ ਨਹੀਂ । ਮੈਂ ਉਸਨੂੰ ਜਾਣਦਾ ਹਾਂ। ਉਹ ਗਾਲੀਆ ਹੈ – ਮੇਰੀ ਭੈਣ । ਉਹ ਉਨ੍ਹਾਂ ਹਜ਼ਾਰਾਂ ਲਖਾਂ ਸੋਵੀਅਟ ਕੁੜੀਆਂ – ਮੇਰੀਆਂ ਭੈਣਾਂ ਵਿਚੋਂ ਇਕ ਹੈ, ਜੋ ਦੇਸ਼ ਲਈ ਆਪਣੀ ਜਾਨ ਕੁਰਬਾਨ ਕਰਨ ਲਈ ਹਰ ਵਕਤ ਤਿਆਰ ਰਹਿੰਦੀਆਂ ਹਨ।

"ਰਾਇਆ ! ਗਾਲੀਆ ਵਾਂਗ ਤੂੰ ਵੀ ਇਕ ਪ੍ਰਸੰਨ-ਚਿਤ, ਹਸਮੁਖ ਸੋਵੀਅਟ ਕੁੜੀ ਸੈਂ। ਸਕੂਲ ਛਡਣ ਤੋਂ ਬਾਅਦ ਤੂੰ ਭੀ ਆਪਣੇ ਭਵਿਸ਼ ਦੇ ਬਾਰੇ ਸੋਚ ਰਹੀ ਸੈਂ। ਤੇਰੇ ਸਾਹਮਣੇ ਸੁਨਹਿਰੀ ਭਵਿਸ਼ ਸੀ। ਤੂੰ ਆਪਣੀ ਮਾਤ-ਭੂਮੀ ਨੂੰ ਸਚੇ ਦਿਲੋਂ ਪਿਆਰ ਕਰਦੀ ਸੈਂ। ਪਰ ਰਾਇਆ ! ਸ਼ਾਇਦ ਤੂੰ ਵੀ ਮੇਰੇ ਵਾਂਗ ਪਹਿਲਾਂ ਸੁਸਤ ਸੈਂ। ਉਦੋਂ ਸਾਨੂੰ ਕਿਸੇ ਗਲ ਦਾ ਫਿਕਰ ਯਾਂ ਟੰਜ ਨਹੀਂ ਸੀ। ਸਾਡੇ ਬਜ਼ੁਰਗ ਸਾਨੂੰ 'ਛੋਕਰੇ' ਕਹਿ ਕੇ ਬੁਲਾਂਦੇ ਸਨ। ਅਤੇ ਜਦੋਂ ਉਹ ਸਾਨੂੰ ਉਤੋਂ ਉਤੋਂ ਝਿੜਕਦੇ ਤੇ ਕਿਹਾ ਕਰਦੇ ਸਨ ਕਿ ਉਨ੍ਹਾਂ ਦੇ ਛੋਟੇ ਹੁੰਦਿਆਂ ਅਜਿਹੀਆਂ ਗਲਾਂ ਨਹੀਂ ਸਨ। ਤੁਹਾਨੂੰ ਯਾਦ ਹੈ, ਅਸੀਂ ਉਨ੍ਹਾਂ ਨੂੰ ਕੀ ਜੁਆਬ ਦਿੰਦੇ ਸਾਂ। ਅਸੀ ਕਹਿੰਦੇ ਸਾਂ, "ਠੀਕ

ਹੈ, ਉਹ ਤੁਹਾਡੇ ਜ਼ਮਾਨੇ ਦੀਆਂ ਗਲਾਂ ਸਨ, ਪਰ ਹੁਣ ਤਾਂ ਜ਼ਮਾਨਾਂ ਸਾਡਾ ਹੈ।"

'ਪਰ ਹੁਣ ਤਾਂ ਤੇਰੇ ਦੇਸ਼ ਉਤੇ ਇਕ ਭਿਆਨਕ ਔਕੜ ਆਈ ਹੈ। ਸਾਡੇ ਬਜ਼ੁਰਗਾਂ ਦਾ ਖ਼ੂਨ ਸਾਡੀਆਂ ਨਾੜਾਂ ਵਿਚ ਉਬਲ ਰਿਹਾ ਹੈ। ਅਤੇ ਤੁਸੀਂ ਸਾਡੀਆਂ ਭੈਣਾਂ ਗੋਲੇ ਅਤੇ ਗੋਲੀਆਂ ਦੀ ਵਾਛੜ ਵਿਚ ਮੌਤ ਤੋਂ ਨਿਡਰ ਸਾਡੇ ਜ਼ਖ਼ਮੀ ਸਿਪਾਹੀਆਂ ਨੂੰ ਬਚਾਣ ਲਈ ਜੰਗ ਦੇ ਮੋਰਚੇ ਤੇ ਦੌੜ ਕੇ ਪਹੁੰਚਦੀਆਂ ਹੋ, ਅਤੇ ਤੁਸੀਂ ਭੀ ਆਪਣੇ ਦੇਸ਼ ਲਈ ਜਾਨਾਂ ਕੁਰਬਾਨ ਕਰ ਰਹੀਆਂ ਹੋ......।

"ਰਾਇਆ ! ਮਰਦੇ ਸਮੇਂ ਤੇਰੇ ਕੀ ਵਿਚਾਰ ਸਨ ? ਉਹਨਾਂ ਥੋੜੇ ਜਿਹੇ ਸੰਖੇਪ ਪਲਾਂ ਵਿਚ, ਜਦੋਂ ਤੂੰ ਇਸ ਜ਼ਿੰਦਗੀ ਤੋਂ ਅੰਤਮ ਵਿਦਾਇਗੀ ਲੈ ਰਹੀ ਸੈਂ ।

"ਸ਼ਾਇਦ ਤੂੰ ਭੀ ਟਾਲੀਆ ਵਾਂਗ ਛੁਟੀਆਂ ਵਿਚ ਹੋਈ ਮਾਸਕੋ ਦੀ ਸੈਰ ਦੇ ਬਾਰੇ ਸੋਚ ਰਹੀ ਸੈਂ, ਜਦੋਂ ਤੂੰ 'ਈਵਾਨ ਸੂਸਾਨਿਨ' ਦਾ ਗੀਤ ਸੁਣਿਆ ਸੀ ? ਜਾਂ ਤੈਨੂੰ ਕਾਕੇਸ਼ੀਆ ਦੀਆਂ ਘਾਟੀਆਂ ਵਿਚ ਕੈਂਪ ਫਾਇਰ ਦੀ ਯਾਦ ਆ ਰਹੀ ਸੀ, ਜਿਸ ਵਿਚ ਤੂੰ ਭੀ ਸ਼ਾਮਲ ਹੋਈ ਸੈਂ, ਜਾਂ ਤੇਰੀ ਖਤਮ ਹੁੰਦੀ ਜੀਵਨ ਜੋਤ ਸਾਹਮਣੇ ਉਨ੍ਹਾਂ ਲਹਿਲਹਾਂਦੇ ਵਿਸ਼ਾਲ ਖੇਤਾਂ ਅਤੇ ਹਰੇ ਮੈਦਾਨਾਂ ਦਾ ਦ੍ਰਿਸ਼ ਸੀ, ਜਿਨ੍ਹਾਂ ਤੇ ਲਾਲ ਰੁਮਾਲ ਬੰਨ੍ਹੀ, ਸਾਡੇ ਜਵਾਨ ਪਾਇਨੀਅਰ ਕੁਦਦੇ ਫਿਰਦੇ ਸਨ ।

"ਰਾਇਆ, ਮੇਰੀ ਭੈਣ । ਮੌਤ ਸਮੇਂ ਤੇਰੀ ਨਜ਼ਰ ਉਨ੍ਹਾਂ ਬਹਾਦਰ ਜਵਾਨਾਂ ਦੀਆਂ ਨਜ਼ਰਾਂ ਨਾਲ ਮਿਲੀ, ਜਿਨ੍ਹਾਂ ਦੀਆਂ ਬਾਹਾਂ ਵਿਚ ਤੂੰ ਪ੍ਰਾਣ ਤਿਆਗ ਦਿਤੇ । ਅਤੇ ਮਰਦੇ ਮਰਦੇ ਤੂੰ ਇਹ ਵਿਸ਼ਵਾਸ ਲੈਕੇ ਗਈ, ਕਿ ਤੇਰੀ ਮੌਤ ਦਾ ਬਦਲਾ ਜ਼ਰੂਰ ਲਿਆ ਜਾਵੇਗਾ ।

"ਹਾਂ – ਭੈਣ ਜ਼ਰੂਰ ਲਿਆ ਜਾਵੇਗਾ ।

"ਮੇਰੇ ਪਿਤਾ ਛਾਪੇਮਾਰਾਂ ਵਿਚ ਸ਼ਾਮਲ ਹੋ ਗਏ । ਪਰ ਉਨ੍ਹਾਂ ਨੇ ਮੈਨੂੰ ਆਪਣੇ ਦਸਤੇ ਵਿਚ ਸ਼ਾਮਲ ਨਹੀਂ ਕੀਤਾ। ਮੈਨੂੰ ਉਨ੍ਹਾਂ ਦੀ ਆਗਿਆ ਮੰਨਣੀ ਪਈ। ਪਰ ਮੈਂ ਜਲਦੀ ਹੀ ਆਪਣੀ ਪੜ੍ਹਾਈ ਪੂਰੀ ਕਰ ਸਕਾਂਗਾ ਅਤੇ ਉਸਦੇ ਬਾਅਦ ਲਾਲ ਫੌਜ ਵਿਚ ਭਰਤੀ ਹੋ ਜਾਵਾਂਗਾ । ਮੈਂ ਛੋਟਾ ਭਾਵੇਂ ਹਾਂ, ਪਰ ਮੈਨੂੰ ਬਹੁਤ ਭਿਆਨਕ ਅਨਭਵ ਹੋਇਆ ਹੈ ।

"ਸਾਡੇ ਦੁਸ਼ਮਨ ਕੌਣ ਹਨ ? ਸਰਮਾਏਦਾਰ, ਜਾਗੀਰਦਾਰ ਅਤੇ ਦੇਸ਼ ਧ੍ਰੋਹੀ । ਪਰ ਅਸਾਂ ਉਹਨਾਂ ਨੂੰ ਕਦੇ ਨਹੀਂ ਤਕਿਆ । ਇਸ ਲਈ ਸਾਡੇ ਅੰਦਰ ਉਹਨਾਂ ਲਈ ਘ੍ਰਿਣਾ ਦੀ ਅਗ ਨਹੀਂ ਭੜਕੀ।

"ਪਰ ਮਨੁਖ ਦੇ ਰੂਪ ਵਿਚ ਇਨ੍ਹਾਂ ਰਾਕਸ਼ਾਂ ਨੂੰ ਤਾਂ ਅਸਾਂ ਆਪਣੇ ਸਾਹਮਣੇ ਇਸ ਜੰਗ ਵਿਚ ਵੇਖ ਲਿਆ ਹੈ । ਹੁਣ ਅਸੀਂ ਇਹ ਸਿਖ ਲਿਆ ਹੈ ਕਿ ਦੁਸ਼ਮਣ ਨੂੰ ਘ੍ਰਿਣਾ ਕਿਵੇਂ

ਕਰੀਦੀ ਹੈ।

"ਮੈਂ ਇਸ ਲੇਖ ਨੂੰ ਵਕਤ ਸਿਰ ਖਤਮ ਨਹੀਂ ਕਰ ਸਕਿਆ। ਮੈਨੂੰ ਖਿਮਾ ਕਰੋ। ਮੈਂ ਅਫਸੋਸ ਕਾਰਨ ਬਹੁਤ ਦਿਨ ਤਕ ਕਲਾਸ ਵਿਚ ਚੁਪ ਬੈਠਾ ਰਿਹਾ ਹਾਂ। ਪਰ ਤੁਹਾਡੀ ਮੇਰੇ ਉਤੇ ਬਹੁਤ ਮਿਹਰਬਾਨੀ ਰਹੀ ਹੈ। ਤੁਸੀਂ ਮੈਨੂੰ ਕਦੇ ਇਸ ਵਿਸ਼ੇ ਉਤੇ ਕੋਈ ਸਵਾਲ ਨਹੀਂ ਕੀਤਾ। ਤੁਸੀਂ ਮੈਨੂੰ ਹਮੇਸ਼ਾ ਹੌਸਲਾ ਹੀ ਦਿਤਾ ਹੈ। ਪਰ ਹੁਣ ਮੈਂ ਸ਼ਾਂਤ ਨਹੀਂ ਰਹਿ ਸਕਦਾ। ਘ੍ਰਿਣਾ ਦੀ ਧੁਖਦੀ ਅੱਗ ਮੈਨੂੰ ਬੋਲਣ ਲਈ ਮਜਬੂਰ ਕਰ ਰਹੀ ਹੈ। ਮੈਂ ਦੁਸ਼ਮਣ ਤੋਂ ਬਦਲਾ ਲੈਣਾ ਚਾਹੁੰਦਾ ਹਾਂ।

"ਮਾਤ-ਭੂਮੀ ! ਮੇਰੀ ਪਿਆਰੀ ਮਾਤ-ਭੂਮੀ। ਤੂੰ ਸਾਨੂੰ ਜਨਮ ਦਿਤਾ; ਸਾਡਾ ਪਾਲਣ ਪੋਸਣ ਕੀਤਾ। ਸਾਨੂੰ ਪਿਆਰ ਕੀਤਾ। ਆਪਣੀਆਂ ਦੁਨਿਆਵੀ ਚੀਜ਼ਾਂ ਸਾਨੂੰ ਭੇਟ ਕੀਤੀਆਂ। ਬਚਪਨ ਤੋਂ ਤੇਰਾ ਇਤਨਾ ਪਿਆਰ ਮਿਲਿਆ ਹੈ ਕਿ ਤੇਰੇ ਉਤੋਂ ਜਾਨ ਕੁਰਬਾਨ ਕਰ ਕੇ ਵੀ ਅਸੀਂ ਬਦਲਾ ਨਹੀਂ ਚੁਕਾ ਸਕਦੇ। ਮੈਂ ਤੇਰਾ ਪੁਤਰ ਰੂਸੀ ਜਨਤਾ ਦਾ ਪੁਤਰ, ਆਪਣੀ ਭੈਣ ਰਾਇਆ ਅਤੇ ਗਾਲੀਆ ਤੇ ਰੂਸ ਦੀਆਂ ਉਨ੍ਹਾਂ ਸਭ ਪੁਤਰ ਪੁਤਰੀਆਂ ਦਾ – ਜਿਨ੍ਹਾਂ ਨੇ ਤੇਰੀ ਸੇਵਾ ਵਿਚ ਆਪਣੀ ਜਾਨ ਦੇ ਦਿਤੀ – ਮੈਂ ਪੂਰੇ ਦਿਲੋਂ ਸੌਂਹ ਖਾ ਕੇ ਕਹਿੰਦਾ ਹਾਂ : ਮੈਂ ਦੁਸ਼ਮਣ ਤੋਂ ਇਨ੍ਹਾਂ ਦਾ ਬਦਲਾ ਲਵਾਂਗਾ। ਸਖਤ ਹੋ ਕੇ ਮਜ਼ਬੂਤੀ ਨਾਲ, ਆਪਣੇ ਖ਼ੂਨ ਦੇ ਇਕ ਇਕ ਕਤਰੇ

ਨਾਲ ਤੇਰਾ ਬਦਲਾ ਲਵਾਂਗਾ। ਦੁਸ਼ਮਣ ਦੀ ਗੋਲੀ ਮੇਰਾ ਇਕ ਹਥ ਉਡਾਏ ਤਾਂ ਇਕ ਹਥ ਨਾਲ ਹੀ ਲੜਾਂਗਾ, ਮੇਰਾ ਇਕ ਪੈਰ ਚਲਾ ਜਾਵੇ ਤਾਂ ਵੀ ਮੈਂ ਦੁਸ਼ਮਣ ਦੇ ਅਡੇ ਤੇ ਆਪਣੇ ਪੇਟ ਦੇ ਭਾਰ ਰੀਂਗ ਕੇ ਚਲਾ ਜਾਵਾਂਗਾ; ਅਤੇ ਦਸਤੀ ਬੰਬਾਂ ਨਾਲ ਉਨ੍ਹਾਂ ਦਾ ਖ਼ਾਤਮਾ ਕਰ ਦਵਾਂਗਾ। ਜੇ ਮੈਂ ਅੰਨ੍ਹਾ ਭੀ ਹੋ ਗਿਆ ਤਾਂ ਭੀ ਮੈਂ ਆਪਣੇ ਦਿਲ ਦੀਆਂ ਅੱਖਾਂ ਨਾਲ ਦੁਸ਼ਮਣ ਨੂੰ ਤਕਾਂਗਾ ਅਤੇ ਮੇਰਾ ਨਿਸ਼ਾਨਾ ਉਨ੍ਹਾਂ ਤੇ ਠੀਕ ਠੀਕ ਬੈਠੇਗਾ।"

ਬੁਢੇ ਉਸਤਾਦ ਨੇ ਕਾਪੀ ਦਾ ਆਖਰੀ ਵਰਕਾ ਉਲਟਿਆ ਅਤੇ ਚੁਪ ਹੋ ਗਿਆ। ਉਸਦੀਆਂ ਅਖਾਂ ਵਿਚੋਂ ਅਥਰ ਕਿਰ ਰਹੇ ਸਨ।

# ਲਾਲ ਬੁਲਬੁਲ



ਜਦੋਂ ਜਰਮਨ ਦਸਤਾ ਉਸ ਪਿੰਡ ਵਿਚ ਦਾਖ਼ਲ ਹੋਇਆ ਤਾਂ ਦਿਨ ਕਾਫ਼ੀ ਚੜ੍ਹ ਚੁਕਾ ਸੀ। ਇਸ ਦਸਤੇ ਦੇ ਸਭ ਤੋਂ ਅਗੇ ਰਸਦ ਢੋਣ ਵਾਲੀ ਗਡੀ ਸੀ। ਉਸ ਵਿਚ ਲੈਫਟੀਨੈਂਟ ਬੈਠਾ ਹੋਇਆ ਸੀ।

ਪਿੰਡ ਦੇ ਨੇੜੇ ਪਹੁੰਚਣ ਤੇ ਅਫ਼ਸਰ ਨੇ ਦਸਤੇ ਨੂੰ ਰੁਕਣ ਦਾ ਹੁਕਮ ਦਿਤਾ। ਉਥੋਂ ਰਸਤਾ ਮੋੜ ਖਾ ਕੇ ਸਿਧਾ ਇਕ ਸੰਘਣੇ ਜੰਗਲ ਵਿਚ ਅਲੋਪ ਹੋ ਜਾਂਦਾ ਸੀ। ਠਹਿਰਨ ਦਾ ਹੁਕਮ ਸੁਣ ਕੇ ਸਿਪਾਹੀਆਂ ਨੇ ਸੁਖ ਦਾ ਸਾਹ ਲਿਆ। ਉਹ ਬਹੁਤ ਚਿਰ ਤੋਂ ਲਗਾਤਾਰ ਚਲਣ ਕਾਰਨ ਥਕ ਕੇ ਚੂਰ ਹੋ ਗਏ ਸਨ। ਉਹਨਾਂ ਨੇ ਆਪਣਿਆਂ ਮੂੰਹਾਂ ਤੋਂ ਪਸੀਨਾਂ ਪੂੰਝਿਆ ਅਤੇ ਆਪਣੇ ਥੈਲਿਆਂ ਨੂੰ ਠੀਕ ਕਰ ਕੇ ਦੁਬਾਰਾ ਬੰਨ੍ਹਿਆਂ।

ਅਚਾਨਕ ਹੀ ਚੁਪ ਨੂੰ ਤੋੜਦੀ ਹੋਈ ਇਕ ਬੁਲਬੁਲ ਦੇ ਚਹਿਕਣ

ਦੀ ਆਵਾਜ਼ ਉਹਨਾਂ ਦੇ ਕੰਨੀ ਪਈ। ਸਾਰਾ ਜੰਗਲ ਇਸ ਮਧੁਰ ਆਵਾਜ਼ ਨਾਲ ਗੂੰਜ ਉਠਿਆ, ਉਹਨਾਂ ਨੇ ਓਧਰ ਤਕਿਆ, ਜਿਧਰੋਂ ਕਿ ਆਵਾਜ਼ ਆ ਰਹੀ ਸੀ, ਤੇ ਮੁੜ ਸੜਕ ਤੇ ਖਲੋਤੇ ਹੋਏ ਦਿਆਰਾਂ ਵਲ਼ ਝਾਕਿਆ।

ਅਚਾਨਕ ਲੈਫਟੀਨੈਂਟ ਦੀ ਨਜ਼ਰ ਦਰਖ਼ਤ ਤੇ ਬੈਠੇ ਹੋਏ ਇਕ ਮੁੰਡੇ ਤੇ ਪਈ। ਉਹ ਆਪਣੇ ਪੈਰ ਲਟਕਾਈ ਦਰਖ਼ਤ ਤੇ ਬੜੇ ਮਜ਼ੇ ਨਾਲ ਬੈਠਾ ਹੋਇਆ ਸੀ। ਉਹਦਾ ਸਿਰ ਨੰਗਾ, ਪੈਰਾਂ ਵਿਚ ਬੂਟ ਨਹੀਂ ਸਨ ਤੇ ਉਹ ਲਾਪ੍ਰਵਾਹੀ ਨਾਲ ਲਕੜੀ ਦੇ ਇਕ ਟੋਟੇ ਨੂੰ ਚਾਕੂ ਨਾਲ ਛਿਲ ਕੇ ਕੋਈ ਚੀਜ਼ ਬਣਾ ਰਿਹਾ ਸੀ।

"ਓ ਮੁੰਡਿਆ, ਜ਼ਰਾ ਗਲ ਸੁਣੀ।" ਲੈਫਟੀਨੈਂਟ ਨੇ ਉਸ ਵਲ ਤਕਦਿਆਂ ਹੋਇਆਂ ਕਿਹਾ।

ਮੁੰਡੇ ਨੇ ਪਿਛਾਂਹ ਮੁੜ ਕੇ ਵੇਖਿਆ, ਉਸ ਦੀ ਉਮਰ ਲਗ ਪਗ ਤੇਰਾਂ ਸਾਲ ਦੀ ਸੀ। ਉਸ ਨੇ ਫੁਰਤੀ ਨਾਲ ਚਾਕੂ ਆਪਣੀ ਜੇਬ ਵਿਚ ਪਾ ਲਿਆ ਅਤੇ ਆਪਣੇ ਕਪੜੇ ਝਾੜਦਾ ਹੋਇਆ ਉਠ ਖੜੋਤਾ।

"ਏਧਰ ਆ! ਤਕੀਏ ਤੇਰੇ ਕੋਲ ਕੀ ਕੀ ਚੀਜ਼ਾਂ ਹਨ।" ਅਫ਼ਸਰ ਨੇ ਜ਼ਰਾ ਰੋਹਬ ਨਾਲ ਆਖਿਆ।

ਮੁੰਡੇ ਨੇ ਆਪਣੇ ਮੂੰਹ 'ਚੋਂ ਥੁਕ ਨਾਲ ਗਿਲੀ ਹੋਈ ਇਕ ਚੀਜ਼ ਕਢ ਕੇ ਲੈਫਟੀਨੈਂਟ ਦੇ ਹਥ ਤੇ ਰਖ ਦਿਤੀ ਤੇ ਆਪ ਪਲਕਾਂ ਉਤਾਂਹ ਚੁਕੀ ਬੜੇ ਮਜ਼ੇ ਨਾਲ ਲੈਫ਼ਟੀਨੈਂਟ ਦੇ ਮੂੰਹ ਵਲ ਤਕਣ

ਲਗਾ। ਇਹ ਇਕ ਬੰਸਰੀ ਸੀ, ਜਿਹੜੀ ਉਸ ਨੇ ਆਪਣੇ ਹਥਾਂ ਨਾਲ ਬਣਾਈ ਸੀ।

ਲੈਫਟੀਨੈਂਟ ਨੇ ਮੁੰਡੇ ਨਾਲ ਹਥ ਮਲਾਂਦਿਆਂ ਹੋਇਆਂ ਕਿਹਾ, "ਇਹ ਤਾਂ ਬਹੁਤ ਸੋਹਣੀ ਹੈ। ਤੂੰ ਏਨੇ ਸੋਹਣੇ ਢੰਗ ਨਾਲ ਬੰਸਰੀ ਵਜਾਣੀ ਕਿਥੋਂ ਸਿਖੀ ਹੈ!"

"ਆਪਣੇ ਆਪ, ਸਿਰਫ਼ ਇਹੋ ਨਹੀਂ, ਮੈਂ ਕੋਇਲ ਦੀ ਬੋਲੀ ਵੀ ਬੋਲ ਸਕਦਾ ਹਾਂ," ਮੁੰਡੇ ਨੇ ਕਿਹਾ। ਇਸ ਵੇਲੇ ਉਸ ਦੇ ਮੂੰਹ ਤੇ ਖ਼ੁਸ਼ੀ ਦੇ ਚਿੰਨ੍ਹ ਸਨ।

ਅਤੇ ਉਸ ਨੇ ਕੋਇਲ ਵਾਂਗ ਕੂਕਣਾ ਸ਼ੁਰੂ ਕੀਤਾ।

"ਕੀ ਤੂੰ ਇਸ ਪਿੰਡ ਵਿਚ ਇਕੱਲਾ ਹੀ ਰਹਿੰਦਾ ਹੈਂ?" ਲੈਫਟੀਨੈਂਟ ਨੇ ਆਪਣੀ ਐਨਕ ਸਾਫ਼ ਕਰਦਿਆਂ ਹੋਇਆਂ ਪੁਛਿਆ।

"ਕੀ ਪੁਛਿਐ ਤੁਸੀ – ਮੈਂ ਇਕੱਲਾ ਹਾਂ? ਨਹੀਂ ਕੁਝ ਪਪੀਹੇ ਹਨ, ਕਾਂ ਹਨ, ਚਕੋਰ ਹਨ। ਪਰ ਬੁਲਬੁਲ ਤਾਂ ਮੈਂ ਇਕੱਲਾ ਹੀ ਹਾਂ।"

"ਓਏ ਸੂਰ ਦੇ ਬੱਚੇ ਸੁਣ! ਮੈਂ ਤੇਰੇ ਕੋਲੋਂ ਇਹ ਕੁਝ ਨਹੀਂ ਪੁਛਦਾ। ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਸ ਵਸਤੀ ਵਿਚ ਕੋਈ ਆਦਮੀ ਹੈ ਜਾਂ ਨਹੀਂ?", ਲੈਫਟੀਨੈਂਟ ਨੇ ਉਸ ਨੂੰ ਵਿਚੋਂ ਟੋਕਦਿਆਂ ਹੋਇਆਂ ਪੁਛਿਆ।

"ਨਹੀਂ ਉਹ ਤਾਂ ਇਥੇ ਕੋਈ ਨਹੀਂ। ਲੜਾਈ ਛਿੜਨ ਤੇ ਹੀ

ਉਹਨਾਂ ਨੇ ਪਿੰਡ ਖ਼ਾਲੀ ਕਰ ਦਿਤਾ ਸੀ। ਜਦੋਂ ਪਿੰਡ ਵਿਚ ਫਾਂਸੀਆਂ ਦਿਤੀਆਂ ਜਾਣ ਲਗੀਆਂ ਅਤੇ ਪਿੰਡ ਸਾੜਿਆ ਜਾਣ ਲਗਾ, ਉਹ ਇਹ ਚਿੱਲਾਂਦੇ ਹੋਏ ਪਿੰਡ ਛਡ ਕੇ ਨਸ ਗਏ ਕਿ 'ਇਸ ਪਿੰਡ ਵਿਚ ਵੀ ਪਾਗਲ ਬਘਿਆੜ ਘੁਸ ਆਏ ਹਨ।' ਮੁੰਡੇ ਨੇ ਬੜੀ ਦਲੇਰੀ ਨਾਲ ਹੌਲੀ ਹੌਲੀ ਕਿਹਾ।

"ਪਰ ਤੂੰ ਉਹਨਾਂ ਨਾਲ ਕਿਉਂ ਨਹੀਂ ਨੱਸਿਆ?" ਲੈਫਟੀ-ਨੈਂਟ ਨੇ ਮੁੜ ਪੁਛਿਆ।

"ਮੈਂ, ਮੈਂ ਇਹਨਾਂ ਪਾਗਲ ਬਘਿਆੜਾਂ ਨੂੰ ਤਕਣਾ ਚਾਹੁੰਦਾ ਸਾਂ।" ਮੁੰਡੇ ਨੇ ਉੱਤਰ ਦਿਤਾ, "ਤੁਹਾਨੂੰ ਨਹੀਂ ਪਤਾ, ਜਦੋਂ ਮੈਂ ਸ਼ਹਿਰ ਵਿਚ ਸਾਂ ਤਾਂ ਮੈਨੂੰ ਇਕ ਵਛੇ ਜੇਡੀ ਵਡੀ ਬਿੱਲੀ ਤਕਣ ਲਈ ੫੦ ਕੋਪੱਕ (ਰੂਸੀ ਸਿੱਕਾ) ਖ਼ਰਚਣੇ ਪਏ ਸਨ।"

"ਇੰਜ ਲਗਦਾ ਹੈ ਕਿ ਇਸ ਮੁੰਡੇ ਦਾ ਦਿਮਾਗ਼ ਖ਼ਰਾਬ ਹੋ ਗਿਆ ਹੈ।' ਲੈਫਟੀਨੈਂਟ ਨੇ ਆਪਣੀ ਜ਼ਬਾਨ ਵਿਚ ਦੂਜੇ ਸਿਪਾਹੀਆਂ ਨੂੰ ਕਿਹਾ। ਫਿਰ ਮੁੰਡੇ ਵਲ ਮੁੜ ਕੇ ਉਹਨੇ ਉਸ ਤੋਂ ਪੁਛਿਆ, "ਕੀ ਤੂੰ ਸਰਮੋਂਤਸ ਜਾਣ ਵਾਲਾ ਰਾਹ ਜਾਣਦਾ ਹੈਂ? ਕਿਉਂ ਇਹੋ ਨਾਂ ਹੈ ਨਾ ਕੋਲ ਵਾਲੀ ਵਸਤੀ ਦਾ।"

"ਹਾਂ ਇਹੋ ਨਾਂ ਹੈ। ਚੰਗੀ ਤਰ੍ਹਾਂ ਜਾਣਦਾ ਹਾਂ", ਮੁੰਡੇ ਨੇ ਦ੍ਰਿੜ੍ਹਤਾ ਨਾਲ ਜੁਆਬ ਦਿਤਾ, "ਮੈਂ ਅਤੇ ਮੇਰਾ ਚਾਚਾ ਨਾਲ ਦੀ ਝੀਲ ਵਿਚ ਮੱਛੀਆਂ ਫੜਨ ਜਾਇਆ ਕਰਦੇ ਸਾਂ। ਉਥੇ ਵਡੀਆਂ ਵਡੀਆਂ ਮੱਛੀਆਂ ਹੁੰਦੀਆਂ ਹਨ। ਪਿਛਲੀ ਵੇਰ ਜਦੋਂ ਅਸੀ ਉਥੇ

ਗਏ ਤਾਂ ਮੈਂ ਤਕਿਆ ਕਿ........।"

ਅਫ਼ਸਰ ਨੇ ਉਸ ਨੂੰ ਵਿਚੋਂ ਟੋਕ ਕੇ ਕਿਹਾ, "ਆਹੋ ਠੀਕ ਏ। ਤੂੰ ਹੁਣ ਸਾਨੂੰ ਸਿੱਧਾ ਉਥੇ ਲੈ ਚਲ। ਜੇ ਤੂੰ ਸਾਨੂੰ ਉਥੇ ਪੁਚਾ ਦੇਵੇਂਗਾ ਤਾਂ ਤੈਨੂੰ ਬਹੁਤ ਇਨਾਮ ਦਿਆਂਗੇ। ਪਰ ਜੇ ਤੂੰ ਸਾਨੂੰ ਧੋਖਾ ਦੇਣ ਦੀ ਕੋਸ਼ਿਸ਼ ਕੀਤੀ ਤਾਂ ਇਸੇ ਬੰਸਰੀ ਨਾਲ ਤੇਰਾ ਗਲਾ ਘੁਟ ਦਿਆਂਗੇ।"

× × ×

ਮੁੰਡਾ ਰਾਹ ਦਿਖਾਣ ਲਗਾ ਤੇ ਦਸਤਾ ਸੜਕ ਦੇ ਕੰਢੇ ਕੰਢੇ ਉਸਦੇ ਬਣਾਏ ਰਾਹ ਤੇ ਚਲਣ ਲਗਾ। ਸਭ ਤੋਂ ਅਗੇ ਅਸਬਾਬ ਢੋਣ ਵਾਲੀ ਗਡੀ ਚਲ ਰਹੀ ਸੀ, ਉਸ ਦੇ ਪਿਛੇ ਲੈਫਟੀਨੈਂਟ ਅਤੇ ਉਸ ਦੇ ਨਾਲ ਉਹ ਮੁੰਡਾ। ਮੁੰਡਾ ਮਜ਼ੇ ਨਾਲ ਖੇਡਦਾ ਕੁਦਦਾ ਜਾ ਰਿਹਾ ਸੀ। ਕਦੀ ਉਹ ਬੁਲਬੁਲ ਵਾਂਗ ਚਹਿਕਦਾ, ਕਦੀ ਕੋਇਲ ਵਾਂਗ ਕੂਕਦਾ, ਤੇ ਕਦੀ ਰਾਹ ਵਿਚ ਰੁਕਾਵਟਾਂ ਲਿਆਣ ਵਾਲੀਆਂ ਝਾੜੀਆਂ ਨੂੰ ਹੱਥਾਂ ਨਾਲ ਹਟਾ ਕੇ ਰਾਹ ਸਾਫ ਕਰਦਾ। ਉਹ ਇਨ੍ਹਾਂ ਕੰਮਾਂ ਵਿਚ ਇਤਨਾ ਮਾਹਿਰ ਸੀ, ਜਿਵੇਂ ਚੋਰ ਚੋਰੀਆਂ ਵਿਚ।

ਜਿਊਂ ਜਿਊਂ ਉਹ ਅੱਗੇ ਵਧਦੇ ਗਏ, ਜੰਗਲ ਸੰਘਣਾ ਹੁੰਦਾ ਗਿਆ।

"ਕੀ ਇਸ ਜੰਗਲ ਵਿਚ ਛਾਪੇਮਾਰ (ਗੁਰੀਲੇ) ਰਹਿੰਦੇ ਰਨ?" ਲੈਫਟੀਨੈਂਟ ਨੇ ਮੁੰਡੇ ਤੋਂ ਪੁਛਿਆ। "ਛਾਪੇਮਾਰ? ਕੀ ਹੁੰਦਾ

ਈ ਛਾਪੇਮਾਰ ? ਕੀ ਬੇਰਾਂ ਦਾ ਬੂਟਾ ?... ... ਨਹੀਂ ਨਹੀਂ ਇਸ ਕਿਸਮ ਦੇ ਬੂਟੇ ਇਥੇ ਨਹੀਂ ਹੁੰਦੇ। ਇਥੇ ਸਿਰਫ ਦਿਆਰ ਦੇ ਦਰਖਤ ਹੀ ਹੁੰਦੇ ਹਨ।" ਮੁੰਡੇ ਨੇ ਜੁਆਬ ਦਿਤਾ। ਅਫਸਰ ਚੁਪ ਕਰਕੇ ਉਸਦੇ ਪਿਛੇ ਚਲਨ ਲਗਾ।

× × ×

ਦੂਰ ਜੰਗਲ ਵਿਚ ਕੁਝ ਛਾਪੇਮਾਰ ਦਰਖਤਾਂ ਦੀ ਆੜ ਵਿਚ ਆਪਣੀਆਂ ਆਪਣੀਆਂ ਬੰਦੂਕਾਂ ਤਾਨੀ ਲੇਟੇ ਹੋਏ ਸਨ। ਦਰਖਤਾਂ ਵਿਚਲੀਆਂ ਮੋਰੀਆਂ ਰਾਹੀਂ ਉਹ ਰਾਹ ਤੇ ਆਣ ਜਾਣ ਵਾਲਿਆਂ ਦੀ ਪੂਰੀ ਪੜਤਾਲ ਰਖ ਸਕਦੇ ਸਨ। ਮਿੰਟ ਮਿੰਟ ਬਾਅਦ ਉਹ ਆਪਸ ਵਿਚ ਇਕ ਖਾਸ ਕਿਸਮ ਦੀ ਬੋਲੀ ਵਿਚ ਕੁਝ ਗਲਾਂ ਭੀ ਕਰ ਲੈਂਦੇ ਸਨ ਅਤੇ ਬਾਰ ਬਾਰ ਝਾੜੀਆਂ ਨੂੰ ਹਟਾ ਕੇ ਰਾਹ ਉਤੇ ਬਹੁਤ ਦੂਰ ਤਕ ਨਜ਼ਰ ਦੁੜਾ ਲੈਂਦੇ ਸਨ।

ਅਚਾਨਕ ਹੀ ਉਨ੍ਹਾਂ ਵਿਚੋਂ ਕਿਸੇ ਇਕ ਛਾਪੇਮਾਰ ਨੇ ਕਿਹਾ, "ਠਹਿਰੋ ਠਹਿਰੋ ! ਦੂਰੋਂ ਕਿਸੇ ਦੇ ਗਾਣ ਦੀ ਮਧਮ ਆਵਾਜ਼ ਸੁਣਾਈ ਦੇ ਰਹੀ ਹੈ।" ਉਸ ਨੇ ਲੇਟਿਆਂ ਲੇਟਿਆਂ ਹੀ ਆਪਣਾ ਸਿਰ ਉਤਾਂਹ ਚੁਕਕੇ ਆਪਣੇ ਕੰਨ ਉਸ ਪਾਸੇ ਲਾਏ, ਜਿਧਰੋਂ ਕਿ ਆਵਾਜ਼ ਆ ਰਹੀ ਸੀ। ਬਹੁਤ ਦੂਰ ਉਸ ਨੂੰ ਹੌਲੀ ਹੌਲੀ ਕਿਸੇ ਬੁਲਬੁਲ ਦੇ ਚਹਿਕਣ ਦੀ ਆਵਾਜ਼ ਸੁਣਾਈ ਦਿਤੀ। ਉਸ ਨੇ ਮਨ ਵਿਚ ਸੋਚਿਆ ਕਿ ਇਹ ਜ਼ਰੂਰ ਉਸੇ ਬੁਲਬੁਲ ਦੇ ਗਲੇ ਦੀ

ਆਵਾਜ਼ ਹੈ।

"ਤੇਰੇ ਕੰਨ ਤੇ ਨਹੀਂ ਬੋਲਦੇ? ਮੇਰਾ ਖ਼ਿਆਲ ਏ, ਤੈਨੂੰ ਵਹਿਮ ਹੋ ਗਿਆ ਏ" ਦੂਜੇ ਛਾਪੇਮਾਰ ਨੇ ਕਿਹਾ, ਜਿਸ ਨੂੰ ਕਿ ਸਾਫ਼ ਸਾਫ਼ ਕੁਝ ਵੀ ਸੁਣਾਈ ਨਹੀਂ ਸੀ ਦੇ ਰਿਹਾ। ਫਿਰ ਵੀ ਉਸ ਨੇ ਚਾਰ ਬੰਦੂਕਾਂ ਕਾਰਤੂਸਾਂ ਆਦਿ ਨਾਲ ਭਰ ਕੇ ਤਿਆਰ ਕਰ ਲਈਆਂ :

ਕੁਝ ਰੁਕ ਕੇ ਉਸ ਨੇ ਫਿਰ ਪੁਛਿਆ; "ਕਿਉਂ ਹੁਣ ਵੀ ਆਵਾਜ਼ ਸੁਣਾਈ ਦੇ ਰਹੀ ਹੈ?"

"ਹਾਂ, ਅਗੇ ਨਾਲੋਂ ਵੀ ਵਧੇਰੇ ਸਾਫ਼, ਜਿਵੇਂ ਚਾਨਣਾ ਨੇੜੇ ਆਉਣ ਤੇ ਵਧੇਰੇ ਸਾਫ਼ ਦਿਸਦਾ ਹੈ, ਉਵੇਂ", ਉਸ ਦਸਿਆ।

ਬੁਲਬੁਲ ਦਾ ਗਾਣਾ ਜਿਉਂ ਜਿਉਂ ਨੇੜੇ ਆਉਂਦਾ ਗਿਆ, ਉਸ ਦੇ ਗਲੇ ਵਿਚ ਸਫ਼ਾਈ ਤੇ ਤੇਜ਼ੀ ਆਉਣ ਲਗੀ। ਅਤੇ ਫੇਰ ਉਸ ਨੇ ਗਾਣੇ ਵਿਚ ਹੀ ਜਰਮਨ ਸਿਪਾਹੀਆਂ ਨੂੰ ਗਿਣਨਾ ਸ਼ੁਰੂ ਕੀਤਾ। ਇਕ......ਦੋ......ਤਿੰਨ......ਚਾਰ। ਉਸ ਨੇ ਆਪਣੀ ਗੁਪਤ-ਜ਼ਬਾਨ ਵਿਚ ਹੌਲੀ ਜਿਹੀ ਆਪਣੇ ਸਾਥੀਆਂ ਨੂੰ ਦਸਿਆ, ਬੱਤੀ ਜਰਮਨ ਬਘਿਆੜ।

"ਤੇ ਦੋ ਮਸ਼ੀਨ ਗੰਨਾਂ", ਉਸ ਨੇ ਫੇਰ ਕਿਹਾ। ਇਹ ਕਹਿੰਦਿਆਂ ਕਹਿੰਦਿਆਂ ਹੀ ਬੁਲਬੁਲ ਦੇ ਗਾਣੇ ਦਾ ਸੁਰ ਇਕ ਦਮ ਕੋਇਲ ਦੀ ਕੂਕ ਵਿਚ ਬਦਲ ਗਿਆ।

"ਕਿਸੇ ਤਰ੍ਹਾਂ ਵੀ ਹੋਵੇ ਸਾਨੂੰ ਇਨ੍ਹਾਂ ਦਾ ਖ਼ਾਤਮਾ ਕਰਨਾ ਹੋਵੇਗਾ"

ਇਕ ਬੁੱਢੇ ਛਾਪੇਮਾਰ ਨੇ ਆਪਣੀ ਬੰਦੂਕ ਸੰਭਾਲਦਿਆਂ ਕਿਹਾ, ਉਸ ਦੀ ਚਿੱਟੀ ਦਾੜ੍ਹੀ ਤੋਂ ਪਤਾ ਲਗਦਾ ਸੀ ਕਿ ਉਸ ਦੀ ਉਮਰ ਕਾਫ਼ੀ ਜ਼ਿਆਦਾ ਹੈ।

''ਜਲਦੀ ਕਰੋ'', ਪਹਿਲੇ ਛਾਪੇਮਾਰ ਨੇ ਆਖਿਆ। ਉਹ ਬੁਲਬੁਲ ਨੂੰ ਪਹਿਲੀ ਵੇਰ ਸੁਣਨ ਤੋਂ ਬਾਅਦ ਹੀ ਤਿਆਰ ਬੈਠਾ ਸੀ। ਉਸ ਦਾ ਇਕ ਹਥ ਇਕ ਛੋਟੇ ਛਾਪੇਮਾਰ ਦੇ ਮੋਢੇ ਤੇ ਪਿਆ ਹੋਇਆ ਸੀ, ਜਿਸ ਦੇ ਲਕ ਤੇ ਦਸਤੀ ਬੰਬਾਂ ਦੀ ਪੇਟੀ ਬੰਨ੍ਹੀ ਹੋਈ ਸੀ। ਉਸ ਨੇ ਕਿਹਾ, ''ਮੈਂ ਅਤੇ ਚਾਚਾ ਸਟੀਪੇਨ ਇਨ੍ਹਾਂ ਜਰਮਨ ਬਘਿਆੜਾਂ ਨੂੰ ਇਥੋਂ ਅਗੇ ਲੰਘ ਜਾਣ ਦਿਆਂਗੇ। ਅਗੇ ਆਉਣ ਤੇ ਤੁਸੀ ਇਹਨਾਂ ਤੇ ਵਾਰ ਕਰਨਾ ਤੇ ਪਿਛੋਂ ਅਸੀ ਵਾਰ ਕਰਾਂਗੇ। ਜੇ ਇਸ ਹਮਲੇ ਵਿਚ ਅਸੀ ਮਰ ਗਏ ਤਾਂ ਤੁਸੀਂ ਕਿਵੇਂ ਨਾ ਕਿਵੇਂ 'ਬੁਲਬੁਲ' ਨੂੰ ਬਚਾਣਾ।

ਹੁਣ ਤਕ ਜਰਮਨ ਘੇਰੇ ਵਿਚ ਆ ਚੁਕੇ ਸਨ। ਇਕ ਦਮ ਉਹਨਾਂ ਜੰਗਲੀ ਬਘਿਆੜਾਂ ਪਿਛੋਂ ਉਸ ਮੁੰਡੇ ਦੀ ਸੀਟੀ ਦਾ ਜੁਆਬ ਆਇਆ। ਇਕ ਦਮ ਉਹ ਮੁੰਡਾ, ਕਿਸੇ ਚੁਕੰਨੇ ਖ਼ਰਗੋਸ਼ ਵਾਂਗ ਕੁਦ ਕੇ ਉਹਨਾਂ ਵਹਿਸ਼ੀਆਂ ਤੋਂ ਅੱਡ ਹੋ ਗਿਆ।

ਗਲ ਕੀ ਝਾੜੀਆਂ ਵਿਚੋਂ ਛਪਾ ਛਪ ਬੰਦੂਕਾਂ ਚਲਣ ਲਗੀਆਂ ਜਿਸ ਨਾਲ ਕਈ ਜਰਮਨ ਸਿਪਾਹੀ ਮੌਤ ਦੀ ਗੋਦ ਵਿਚ ਜਾ ਲੇਟੇ। ਲੈਫ਼ਟੀਨੈਂਟ ਵਿਚਾਰਾ ਆਪਣੀ ਪਸਤੌਲ ਠੀਕ ਤਰ੍ਹਾਂ ਨਾਲ ਸਾਂਭ ਵੀ ਨਹੀਂ ਸੀ ਸਕਿਆ ਕਿ ਇਕ ਗੋਲੀ ਉਸ ਦੇ ਮਥੇ ਤੇ ਆ ਕੇ ਲਗੀ ਤੇ

ਉਹ ਉਥੇ ਹੀ ਮਰ ਗਿਆ। ਕੁਝ ਹੀ ਮਿੰਟਾਂ ਵਿਚ ਛਾਪੇਮਾਰ ਸਿਪਾਹੀਆਂ ਨੇ ਸਾਰੇ ਜਰਮਨ ਦਸਤੇ ਨੂੰ ਮਾਰ ਮੁਕਾ ਦਿਤਾ। ਛਾਪੇਮਾਰਾਂ ਦੀਆਂ ਟਾਮੀ ਗੰਨਾਂ ਦੀ ਮਾਰ ਤੋਂ ਇਕ ਵੀ ਜਰਮਨ ਜਿਊਂਦਾ ਬਚ ਕੇ ਨਾ ਗਿਆ।

× × ×

ਦੂਸਰੇ ਦਿਨ ਸਵੇਰੇ ਫਿਰ ਓਹੋ ਮੁੰਡਾ ਆਪਣੀ ਪੁਰਾਣੀ ਥਾਂ ਤੇ ਬੈਠਾ ਬੰਸਰੀ ਵਜਾ ਰਿਹਾ ਸੀ - ਉਸੇ ਉਜੜੀ ਹੋਈ ਵਸਤੀ ਕੋਲ, ਉਸੇ ਝੀਲ ਦੇ ਕੰਢੇ, ਆਪਣੇ ਪੈਰ ਦਰਖ਼ਤ ਤੇ ਲਟਕਾਈ।



# ਨੀਨਾ

ਅਗਸਤ ਦੇ ਮਹੀਨੇ ਦਾ ਇਕ ਬਹੁਤ ਗਰਮ ਦਿਨ ਸੀ, ਮਕਾਨ ਅਤੇ ਸੜਕਾਂ ਦਮ ਘੁਟਵੀ ਧੁੰਦ ਵਿਚ ਤਰਦੀਆਂ ਮਲੂਮ ਹੁੰਦੀਆਂ ਸਨ। ਇਕ ਛੋਟੀ ਜਿਹੀ ਪਤਲੀ ਕੁੜੀ ਹੌਲਾ ਜਿਹਾ ਊਨੀ ਫਰਾਕ ਪਾਈ, ਇੱਛਾ ਭਰਪੂਰ ਚਿਹਰਾ ਲਈ ਸ਼ਹਿਰ ਦੇ ਇਕ ਹਿਸੇ ਵਿਚ ਰੰਗਰੂਟਾਂ ਦੀ ਭਰਤੀ ਦੇ ਦਫ਼ਤਰ ਵਿਚ ਦਾਖ਼ਲ ਹੋਈ।

"ਆਹ ਲਵੋ ਇਕ ਹੋਰ ਆ ਗਈ।" ਫੌਜੀ ਕਮੀਸਾਰ ਬੋਲਿਆ, "ਇਹ ਸਭ ਚੰਗੀਆਂ ਕੁੜੀਆਂ ਹਨ। ਪਰ ਸਾਨੂੰ ਹੋਰ ਜ਼ਿਆਦਾ ਰੈੱਡ ਕਰਾਸ ਨਰਸਾਂ ਨਹੀਂ ਚਾਹੀਦੀਆਂ, ਸਾਨੂੰ ਚਾਹੀਦੀਆਂ ਹਨ, ਬੰਦੂਕ ਤੇ ਮਸ਼ੀਨ ਗੰਨ ਚਲਾਣ ਵਾਲੀਆਂ।"

ਕਮੀਸਾਰ ਸਾਹਮਣੇ ਕਈ ਕੁੜੀਆਂ ਚੁਪ ਚਾਪ ਖੜੀਆਂ ਸਨ। ਕੁਝ ਦੀਆ ਅੱਖਾਂ ਵਿਚ ਅੱਥਰੂ ਸਨ। ਪਰ ਉਹ ਕਰ ਹੀ ਕੀ ਸਕਦੀਆਂ ਸਨ! ਨੀਨਾ ਨੇ ਆਪਣੇ ਕੋਟ ਦਾ ਕਾਲਰ ਖੋਲ੍ਹ ਕੇ ਰੁਮਾਲ

ਨਾਲ ਗਰਦਨ ਉਤਲੇ ਪਸੀਨੇ ਨੂੰ ਪੂੰਝਿਆ ਅਤੇ ਇਕ ਡੂੰਘਾ ਸਾਹ ਲਿਆ। ਕਮੀਸਾਰ ਨੇ ਨਵੀਂ ਆਈ ਕੁੜੀ ਵਲ ਤਕਿਆ। ਉਹ ਉਸ ਨੂੰ ਸਿੰਞਾਣ ਗਿਆ। ਉਹ ਸੂਤੀ ਕਾਰਖਾਨੇ ਵਿਚ ਮਸ਼ੀਨ ਤੇ ਕੰਮ ਕਰਦੀ ਸੀ।

"ਕਿੰਨੀ ਸ਼ਾਂਤ ਪਰ ਸ਼ੈਤਾਨ ਵਾਂਗ ਜ਼ਿੱਦਣ", ਕਮੀਸਾਰ ਨੇ ਮਨ ਵਿਚ ਕਿਹਾ, "ਜਦੋਂ ਤਕ ਇਸ ਦੀ ਗਲ ਨਾ ਮੰਨ ਲਈ ਜਾਏ, ਇਹ ਇਥੋਂ ਕਦੇ ਵੀ ਨਾ ਜਾਏਗੀ, ਚਾਹੇ ਇਸ ਨੂੰ ਸਾਰਾ ਦਿਨ ਹੀ ਕਿਉਂ ਨਾ ਖਲੋਣਾ ਪਵੇ।"

ਕਮੀਸਾਰ ਨੇ ਇਕ ਵਾਰ ਫੇਰ ਸਾਹ ਲਿਆ ਅਤੇ ਬੋਲਿਆ, "ਹਾਂ,ਜੇ ਤੁਸੀ ਮਸ਼ੀਨ ਗੰਨਾਂ ਚਲਾਣ ਵਾਲੀਆਂ ਹੁੰਦੀਆਂ......।"

ਉਸੇ ਵੇਲੇ ਨਵੀਂ ਆਈ ਕੁੜੀ ਉਹਦੇ ਨੇੜੇ ਆ ਗਈ ਅਤੇ ਕੰਬਦੀ ਹੋਈ ਆਵਾਜ਼ ਵਿਚ ਬੋਲੀ, "ਪਰ ਮੈਂ ਤਾਂ ਮਸ਼ੀਨ ਗੰਨ ਚਲਾਣਾ ਜਾਣਦੀ ਹਾਂ। ਮੈਂ ਇਸ ਦੀ ਪੂਰੀ ਸਿਖਿਆ ਲਈ ਹੋਈ ਹੈ। ਇਹ ਤਕੋ ਮੇਰਾ ਸਰਟੀਫ਼ਿਕੇਟ।"

ਕਮੀਸਾਰ ਨੇ ਹਾਰ ਮੰਨਦੇ ਹੋਏ ਕਿਹਾ, "ਅਛਾ, ਤਦ ਤੈਨੂੰ ਰਖਣਾ ਹੀ ਪਵੇਗਾ। ਅਤੇ ਤੁਸੀਂ ?......ਤੁਸੀਂ ਕਾਰਖ਼ਾਨੇ ਵਿਚ ਵਾਪਸ ਚਲੀਆਂ ਜਾਵੋ। ਜੋ ਕੰਮ ਤੁਸੀ ਕਰ ਰਹੀਆਂ ਹੋ, ਉਹ ਵੀ ਤਾਂ ਜੰਗੀ ਕੰਮ ਹੈ।"

× × ×

ਅਤੇ ਇਸ ਤਰ੍ਹਾਂ ਨੀਨਾ ਦੀ ਇੱਛਾ ਪੂਰੀ ਹੋਈ। ਉਸ ਦਾ ਸੁਪਨਾ ਆਖ਼ਰ ਸੱਚਾ ਹੀ ਨਿਕਲਿਆ।

ਨੀਨਾ ਨੂੰ ਇਕ ਦਸਤੇ ਵਿਚ ਦਾਖ਼ਲ ਕਰ ਕੇ ਉਸੇ ਦਿਨ ਮੋਰਚੇ ਤੇ ਭੇਜ ਦਿਤਾ ਗਿਆ। ਜਾਣ ਤੋਂ ਪਹਿਲਾਂ ਨੀਨਾ ਆਪਣੇ ਸਾਥੀਆਂ ਤੋਂ ਵਿਦਾਇਗੀ ਲੈਣ ਲਈ ਕਾਰਖ਼ਾਨੇ ਵਿਚ ਗਈ। ਉਂਜ ਤਾਂ ਉਸ ਦਾ ਕੋਈ ਭੈਣ ਭਰਾ ਨਹੀਂ ਸੀ, ਪਰ ਉਸ ਨੂੰ ਦੋਸਤਾਂ ਦੀ ਘਾਟ ਨਹੀਂ ਸੀ। ਸਭਨਾਂ ਨੇ ਉਸ ਨੂੰ ਪਿਆਰ ਨਾਲ ਵਿਦਾਇਗੀ ਦਿੰਦੇ ਹੋਏ ਸ਼ੁਭ ਇਛਾਆਂ ਦਿਤੀਆਂ।

"ਨੀਨਾ, ਸਾਡੀ ਲਾਜ ਰਖੀਂ। ਸਾਡਾ ਸਿਰ ਨੀਵਾਂ ਨਾ ਹੋਣ ਦਈਂ। ਅਸੀਂ ਸਭ ਜਾਣਾ ਚਾਹੁੰਦੀਆਂ ਸਾਂ, ਪਰ ਉਹਨਾਂ ਨੇ ਸਿਰਫ਼ ਤੈਨੂੰ ਚੁਣਿਆਂ ਹੈ", ਉਸ ਦੀਆਂ ਸਾਥਣਾਂ ਨੇ ਕਿਹਾ।

"ਮੇਰੀ ਪੁਤਰੀ, ਤੂੰ ਬਹਾਦਰ ਬਣੀ", ਇਕ ਬੁਢੀ ਮਜ਼ਦੂਰਨੀ ਨੇ ਪਿਆਰ ਨਾਲ ਉਸ ਦਾ ਸਿਰ ਚੁੰਮਦੇ ਹੋਏ ਆਖਿਆ।

ਮੋਰਚੇ ਤੇ ਪਹਿਲੇ ਕੁਝ ਦਿਨ ਤਾਂ ਜਲਦੀ ਹੀ ਲੰਘ ਗਏ। ਨੀਨਾ ਛੇਤੀ ਹੀ ਹਰ ਗਲ ਤੋਂ ਜਾਣੂ ਹੋ ਗਈ। ਉਹ ਬਹਾਦਰ, ਚੁਸਤ ਅਤੇ ਅਖੁੰਜ ਨਿਸ਼ਾਨੇਬਾਜ਼ ਸੀ। ਉਸਨੇ ਜਲਦੀ ਹੀ ਸਿਪਾਹੀਆਂ ਅਤੇ ਕਮਾਂਡਰਾਂ ਦੇ ਦਿਲ ਵਿਚ ਘਰ ਕਰ ਲਿਆ।

ਇਕ ਰਾਤ ਨੀਨਾ ਮੋਰਚੇ ਦੀ ਸਭ ਤੋਂ ਅਗਲੀ ਪੰਗਤੀ ਵਿਚ ਸੀ। ਚਵੀਂ ਪਾਸੀਂ ਘੁਪ ਹਨੇਰਾ ਸੀ। ਜ਼ੋਰ ਦੀ ਬਾਰਸ਼ ਹੋਣ ਕਾਰਨ ਜ਼ਮੀਨ ਦਲਦਲ ਬਣ ਗਈ ਸੀ। ਨੀਨਾ ਨੇ ਆਪਣੀ

ਬਰਸਾਤੀ ਨੂੰ ਅਗਾਂਹ ਖਿਚ ਲਿਆ, ਤਾਂ ਜੋ ਉਹ ਆਪਣੀ ਮਸ਼ੀਨ ਗੰਨ ਨੂੰ ਢਕ ਲਵੇ। ਉਹ ਘੁਪ ਹਨੇਰੇ ਵਿਚ ਮਸ਼ੀਨ ਗੰਨ ਨੂੰ ਝੁਕ ਝੁਕ ਕੇ ਤਕਦੀ ਰਹੀ।

ਇਸ ਦੇ ਪਿਛੇ ਬਹੁਤ ਦੂਰ ਉਸ ਦਾ ਪਿਆਰਾ ਸ਼ਹਿਰ 'ਉਡੇਸਾ' ਸੀ। ਦੁਸ਼ਮਣ ਉਸ ਤੇ ਕਬਜ਼ਾ ਕਰਨ ਲਈ ਕੋਸ਼ਿਸ਼ ਕਰ ਰਿਹਾ ਸੀ। ਜਰਮਨ, ਰੂਮਾਨੀ ਅਤੇ ਇਤਾਲਵੀ ਉਡਾਰੂ ਉਸ ਤੇ ਬੜੀ ਬੇਰਹਿਮੀ ਨਾਲ ਬੰਬਾਰੀ ਕਰ ਰਹੇ ਸਨ ਅਤੇ ਦੁਸ਼ਟ ਫ਼ਾਸ਼ਿਸਟ ਤੋਪਖਾਨਾ ਉਸ ਦੀਆਂ ਸੜਕਾਂ ਤੇ ਗੋਲੇ ਵਰ੍ਹਾ ਰਿਹਾ ਸੀ। ਨੀਨਾ ਨੂੰ ਗੋਲਿਆਂ ਦੇ ਫਟਣ ਦੀ ਆਵਾਜ਼ ਸੁਣਾਈ ਦੇ ਰਹੀ ਸੀ। ਕਦੀ ਕਦੀ ਉਹ ਪਿਛਾਂਹ ਮੁੜ ਕੇ ਰੌਸ਼ਨੀ ਦੀ ਚਮਕ ਅਤੇ ਅਕਾਸ਼ ਵਿਚ ਉਠਦੀਆਂ ਅਗ ਦੀਆਂ ਲਾਟਾਂ ਨੂੰ ਤਕ ਲੈਂਦੀ।

ਉਸ ਘੁਪ ਹਨੇਰੀ ਰਾਤ ਨੂੰ ਉਸ ਦੇ ਦਿਲ ਅੰਦਰ ਬਦਲੇ ਦੀ ਅਗ ਭੜਕ ਉਠੀ, ਉਸ ਨੇ ਆਪਣੇ ਦੰਦ ਮੀਟ ਲਏ ਅਤੇ ਮਸ਼ੀਨ ਗੰਨ ਨੂੰ ਮਜ਼ਬੂਤੀ ਨਾਲ ਫੜ ਲਿਆ।

"ਓ ਫ਼ਾਸ਼ਿਸ਼ਟ ਗੁੰਡਿਓ ! ਮੈਂ ਤੁਹਾਡੇ ਉਤੇ ਚੂੰਢੀ ਭਰ ਤਰਸ ਨਹੀਂ ਖਾਵਾਂਗੀ, ਮੈਂ ਸੌਂਹ ਖਾਂਦੀ ਹਾਂ" ਉਹ ਬੋਲੀ।

ਅਚਨਚੇਤ ਜਿਥੇ ਨੀਨਾ ਲੇਟੀ ਹੋਈ ਸੀ, ਉਸ ਦੇ ਕੋਲ ਹੀ ਖੰਦਕੀ ਤੋਪਾਂ ਦੇ ਕੁਝ ਗੋਲੇ ਫਟੇ। "ਉਹ ਛੇਤੀ ਹੀ ਹਮਲਾ ਕਰਨਗੇ", ਉਸ ਨੇ ਮਨ ਵਿਚ ਕਿਹਾ। ਉਸ ਦੇ ਸਾਰੇ ਸਰੀਰ ਵਿਚ ਬਿਜਲੀ ਵਰਗੀ ਤੇਜ਼ੀ ਦੌੜ ਗਈ, ਉਸ ਦਾ ਦਿਲ ਜ਼ੋਰ ਨਾਲ

ਧੜਕਣ ਲਗ ਪਿਆ, ਉਸ ਦੀ ਛਾਤੀ ਗੁਸੇ ਨਾਲ ਮਚ ਉਠੀ ਤੇ ਉਸ ਦੀਆਂ ਅੱਖਾਂ ਵਿਚ ਕ੍ਰੋਧ ਦੀ ਚੰਗਿਆੜੀ ਬਲ ਉਠੀ। ਹੁਣ ਉਹ 'ਉਡੇਸਾ' ਦੇ ਸੂਤੀ ਕਾਰਖਾਨੇ ਵਿਚ ਮਸ਼ੀਨ ਤੇ ਕੰਮ ਕਰਨ ਵਾਲੀ ਸ਼ਾਂਤ ਨੀਨਾ ਨਹੀਂ ਹੈ, ਉਹ ਹੈ ਲਾਲ ਫੌਜ ਦੀ ਬਹਾਦਰ ਸਿਪਾਹੀ। ਆਪਣੀ ਮਸ਼ੀਨ ਗੰਨ ਨੂੰ ਮਜ਼ਬੂਤੀ ਨਾਲ ਥੰਮੀ ਉਹ ਦੁਸ਼ਮਣ ਤੇ ਹਰ ਵਕਤ ਗੋਲੀ ਵਰ੍ਹਾਣ ਲਈ ਤਿਆਰ ਹੈ।

ਦੁਸ਼ਮਣ ਦੀਆਂ ਤੋਪਾਂ ਦੇ ਗੋਲੇ ਲਾਲ ਫੌਜੀਆਂ ਦੀਆਂ ਪੰਗਤੀਆਂ ਅੰਦਰ ਡਿਗਣ ਲਗੇ।

"ਕੁਝ ਮਿੰਟਾਂ ਅੰਦਰ ਹੀ ਉਹ ਲੋਕ ਸਾਡੇ ਉਤੇ ਆ ਪੈਣਗੇ", ਨੀਨਾ ਨੇ ਸੋਚਿਆ।

ਠੀਕ ਉਸੇ ਵੇਲੇ ਸਾਹਮਣਿਓਂ ਬੰਦੂਕਾਂ ਦੇ ਚਲਣ ਦੀ ਅਵਾਜ਼ ਸ਼ੁਰੂ ਹੋ ਗਈ। ਜਰਮਨ ਜੰਗਲੀ ਜਾਨਵਰਾਂ ਵਾਂਗ ਗੁਰਰਾਂਦੇ ਹੋਏ ਅਗੇ ਵਧ ਰਹੇ ਸਨ।

"ਗੋਲੀ ਚਲਾਓ" ਨੀਨਾ ਦੇ ਦਸਤੇ ਦਾ ਇਕ ਸਿਪਾਹੀ ਚਿੱਲਾਇਆ।

ਪਰ ਨੀਨਾ ਨੇ ਕੋਈ ਜੁਆਬ ਨਾ ਦਿਤਾ ਤੇ ਨਾ ਹੀ ਗੋਲੀ ਚਲਾਈ। ਰੌਲਾ ਨੇੜੇ ਆਉਂਦਾ ਜਾ ਰਿਹਾ ਸੀ, ਟੁਟੀ ਫੁਟੀ ਰੂਸੀ ਜ਼ਬਾਨ ਵਿਚ ਗੰਦੀਆਂ ਗਾਲਾਂ ਬਕਦੇ ਹੋਏ ਕਿਸੇ ਸ਼ਰਾਬੀ ਦੀ ਅਵਾਜ਼ ਕਾਲੀ ਬੋਲੀ ਰਾਤ ਵਿਚ ਸੁਣਾਈ ਦਿਤੀ। ਬੰਦੂਕਾਂ ਦੇ ਚਲਣ ਦੀ ਅਵਾਜ਼ ਵਧੇਰੇ ਤੇਜ਼ੀ ਨਾਲ ਆਉਣ ਲਗੀ, ਜਦੋਂ ਅਗੇ ਵਧਦੇ ਹੋਏ

ਜਰਮਨ ਬਿਲਕੁਲ ਨੇੜੇ ਆ ਗਏ ਤਾਂ ਨੀਨਾ ਨੇ ਇਕ ਦਮ ਗੋਲੀਆਂ ਚਲਾਣੀਆਂ ਸ਼ੁਰੂ ਕਰ ਦਿਤੀਆਂ। ਇਸ ਕਿਸਮ ਦੀ ਲੜਾਈ ਵਿਚ ਹਿਸਾ ਲੈਣ ਦਾ ਨੀਨਾ ਦਾ ਇਹ ਪਹਿਲਾ ਮੌਕਾ ਸੀ। ਉਹ ਗੋਲੀਆਂ ਤੇ ਗੋਲੀਆਂ ਚਲਾਂਦੀ ਰਹੀ। ਕਦੀ ਦੂਰ, ਕਦੀ ਨੇੜੇ, ਕਦੇ ਉਪਰ ਕਦੇ ਥੱਲੇ – ਗੋਲੀਆਂ ਦੀ ਬੁਛਾੜ ਗ਼ੁਰੱਾਂਦੇ, ਡਿਗਦੇ, ਲੜਖੜਾਂਦੇ ਜਰਮਨਾਂ ਨੂੰ ਸ਼ਿਕਾਰ ਬਣਾ ਰਹੀ ਸੀ, ਨੀਨਾ ਦੇ ਸਾਥੀ ਮੁਸ਼ਕਲ ਨਾਲ ਕਾਰਤੂਸਾਂ ਦੀਆਂ ਪੇਟੀਆਂ ਚੜ੍ਹਾ ਰਹੇ ਸਨ। ਦੁਸ਼ਮਣ ਦੀਆਂ ਬੰਦੂਕਾਂ ਸ਼ਾਂਤ ਹੋ ਗਈਆਂ, ਉਹਨਾਂ ਦਾ ਸ਼ੋਰ ਮਠਾ ਪੈ ਗਿਆ।

ਸਵੇਰੇ ਨੀਨਾ ਨੇ ਆਪਣੇ ਕੰਮ ਦਾ ਨਤੀਜਾ ਤਕਿਆ। ਚਾਲੀ ਜਰਮਨ ਸਿਪਾਹੀ ਅਤੇ ਅਫ਼ਸਰ ਉਸ ਦੀ ਖਾਈ ਦੇ ਸਾਹਮਣੇ ਘਾਟੀ ਤੇ ਮਰੇ ਪਏ ਸਨ।

"ਇਹ ਤਾਂ ਸਿਰਫ਼ ਆਰੰਭ ਹੀ ਹੈ", ਉਸ ਨੇ ਜ਼ੋਰ ਨਾਲ ਕਿਹਾ। ਉਸ ਰਾਤ ਦੀ ਲੜਾਈ ਨੀਨਾ ਲਈ ਇਕ ਔਖਾ ਇਮ-ਤਿਹਾਨ ਸੀ, ਅਤੇ ਉਸ ਵਿਚ ਉਹ ਪੂਰੀ ਤਰ੍ਹਾਂ ਸ਼ਾਨ ਰਖ ਸਕੀ ਸੀ।

ਇਕ ਵੇਰ ਨੀਨਾ ਦਾ ਦਸਤਾ 'ਵਿਖਯਾਤ ਚਾਪਾਯੇਵ' ਡਵੀਯਨ ਨਾਲ ਸ਼ਾਮਲ ਕਰ ਦਿਤਾ ਗਿਆ, ਇਸ ਡਵੀਯਨ ਨੂੰ ਕਿੰਨੀਆਂ ਹੀ ਲੜਾਈਆਂ ਲੜਨੀਆਂ ਪਈਆਂ। ਸਭ ਵਿਚ ਉਸ ਨੂੰ ਜਿਤ ਦੀ ਅਮਰ ਕੀਰਤੀ ਪ੍ਰਾਪਤ ਹੋਈ। ਉਹ ਉਸ ਡਵੀਜਨ ਦੇ ਸਿਪਾਹੀਆਂ ਨਾਲ ਮੋਢੇ ਨਾਲ ਮੋਢਾ ਜੋੜ ਕੇ ਲੜਦੀ ਰਹੀ।

ਇਕ ਵੇਰ ਨੀਨਾ ਨੇ ਆਪਣੇ ਨੇੜੇ ਹੀ ਜ਼ਮੀਨ ਵਿਚ ਕੋਈ

ਭਾਰੀ ਜਿਹੀ ਚੀਜ਼ ਦੇ ਡਿਗਣ ਦੀ ਆਵਾਜ਼ ਸੁਣੀ। ਉਹਨੇ ਉਠਣਾ ਚਾਹਿਆ, ਪਰ ਉਹ ਉਠ ਨਾ ਸਕੀ, ਉਸ ਨੂੰ ਬੇਹਦ ਕਮਜ਼ੋਰੀ ਮਲੂਮ ਹੋਈ, ਆਪਣੇ ਅਸਫਲ ਯਤਨ ਤੇ ਮੁਸਕਰਾਂਦੀ ਹੋਈ ਉਹ ਡਿਗ ਪਈ।

ਉਸਦੇ ਸਾਥੀਆਂ ਨੇ ਉਚੀ ਦੇ ਕੇ ਕਿਹਾ, "ਨੀਨਾਂ ਤੂੰ ਜਿਉਂਦੀ ਹੈਂ ?"

"ਹਾਂ, ਹਾਂ, ਪੂਰੀ ਤਰ੍ਹਾਂ", ਨੀਨਾ ਨੇ ਜੁਆਬ ਦਿਤਾ।

ਪਰ ਉਸਦੇ ਚਿਹਰੇ ਤੋਂ ਖ਼ੂਨ ਦਾ ਫਵਾਰਾ ਛੁਟ ਰਿਹਾ ਸੀ। ਇਕ ਗੋਲੀ ਉਸਦੇ ਮੂੰਹ ਤੇ ਆਕੇ ਲਗੀ ਅਤੇ ਦੂਜੀ ਗੋਲੀ ਨੇ ਉਸਦੇ ਕੰਨਾਂ ਨੂੰ ਜ਼ਖ਼ਮੀ ਕਰ ਦਿਤਾ। ਉਸਨੂੰ ਚੁਕਕੇ ਹਸਪਤਾਲ ਭੇਜ ਦਿਤਾ ਗਿਆ। ਉਹ ਜਲਦੀ ਹੀ ਰਾਜ਼ੀ ਹੋ ਕੇ ਆਪਣੀ ਰੈਜਮੈਂਟ ਵਿਚ ਵਾਪਸ ਆ ਗਈ।

× × ×

ਇਕ ਦਿਨ 'ਚਾਪਾਯੇਵ ਡਵੀਜ਼ਨ' ਨੇ ਜਰਮਨਾਂ ਦੇ ਖ਼ਿਲਾਫ਼ ਇਕ ਹਮਲੇ ਵਿਚ ਹਿਸਾ ਲਿਆ। ਤੋਪਾਂ ਦੀ ਭਿਆਨਕ ਗਰਜ ਨਾਲ ਸਾਰਾ ਵਾਯੂ-ਮੰਡਲ ਕੰਬ ਰਿਹਾ ਸੀ। ਸਰ ਸਰ ਕਰਦੇ ਗੋਲੇ ਸਿਰਾਂ ਤੋਂ ਨਿਕਲ ਜਾਂਦੇ ਅਤੇ ਉਨ੍ਹਾਂ ਦੇ ਫਟਣ ਨਾਲ ਦੂਜੇ ਪਾਸੇ ਮਿਟੀ ਦੇ ਬੱਦਲ ਛਾ ਜਾਂਦੇ। ਰੂਸੀ ਹਵਾਈ ਜਹਾਜ਼ ਬਹੁਤ ਉਚੇ

ਦੁਸ਼ਮਣ ਦੀਆਂ ਪੰਗਤੀਆਂ ਤੇ ਬਾਜ਼ਾਂ ਵਾਂਗ ਮੰਡਲਾ ਰਹੇ ਸਨ । ਵਾਰ ਵਾਰ ਉਹ ਝਪਟ ਕੇ ਜਰਮਨਾਂ ਤੇ ਮੌਤ ਵਰ੍ਹਾ ਦਿੰਦੇ ਸਨ। ਜ਼ਮੀਨ ਇੰਜ ਹਿਲ ਜਾਂਦੀ, ਜਿਵੇਂ ਭੁਚਾਲ ਆਇਆ ਹੋਵੇ । ਦੁਸ਼ਮਣ ਦੀਆਂ ਖਾਈਆਂ ਅਤੇ ਤੋਪਾਂ ਦੇ ਅਡੇ ਟੁਟ ਕੇ ਹਵਾ ਵਿਚ ਬਹੁਤ ਉਚੇ ਉਡ ਜਾਂਦੇ ਸਨ।

'ਚਾਪਾਯੇਵ' ਦਾ ਹਮਲਾ ਸ਼ੁਰੂ ਹੋਇਆ। ਹੁਕਮ ਮਿਲਦਿਆਂ ਹੀ ਇਕ ਕੁੜੀ ਨੇ ਆਪਣੀ ਮਸ਼ੀਨਗਨ 'ਚੋਂ ਗੋਲੀਆਂ ਵਰ੍ਹਾਣੀਆਂ ਸ਼ੁਰੂ ਕਰ ਦਿਤੀਆਂ। ਜਰਮਨ ਜ਼ਮੀਨ ਤੇ ਚਿਤ ਹੋ ਗਏ। ਉਨ੍ਹਾਂ ਵਿਚ ਮੁਕਾਬਲਾ ਕਰਨ ਦੀ ਤਾਕਤ ਨਹੀਂ ਸੀ ਰਹੀ। ਜਦੋਂ ਲਾਲ ਪੈਦਲ ਫੌਜ ਕਾਫੀ ਅਗੇ ਵਧ ਗਈ ਤਾਂ ਕੁੜੀ ਨੇ ਆਪਣੇ ਬੰਦੂਕਚੀਆਂ ਨੂੰ ਅਗਲੀਆਂ ਨਵੀਆਂ ਕਤਾਰਾਂ ਵਿਚ ਮੋਰਚਾ ਲਾਣ ਲਈ ਕਿਹਾ, ਅਤੇ ਉਹ ਆਪ ਸਭ ਤੋਂ ਅਗੇ ਵਧੀ । ਆਪਣੇ ਦਸਤੇ ਦੇ ਹਮਲੇ ਵਿਚ ਮਦਦ ਦੇਣ ਵਾਲੀ ਇਹ ਕੁੜੀ ਨੀਨਾ ਸੀ ।

ਹਮਲਾ ਕਾਮਯਾਬ ਹੋਇਆ। ਨਵੀਆਂ ਅਤੇ ਜ਼ਰੂਰੀ ਥਾਵਾਂ ਤੇ ਕਬਜ਼ਾ ਕਰ ਲਿਆ ਗਿਆ। ਲਾਲ ਫੌਜ ਦੇ ਅਫ਼ਸਰ ਉਥੇ ਜਾਂਦੇ ਤੇ ਸਚੇ ਦਿਲੋਂ ਖੁਸ਼ੀ ਨਾਲ ਨੀਨਾ ਨਾਲ ਹਥ ਮਿਲਾਂਦਿਆਂ ਉਸਦੇ ਸ਼ਾਨਦਾਰ ਕੰਮਾਂ ਲਈ ਉਹਦਾ ਧੰਨਵਾਦ ਕਰਦੇ ।

ਮੋਰਚੇ ਦੇ ਖੱਬੇ ਪਾਸੇ ਅਜੇ ਤਕ ਭਿਆਨਕ ਲੜਾਈ ਹੋ ਰਹੀ ਸੀ। ਮਸ਼ੀਨਗੰਨਾਂ ਦੇ ਚਲਣ ਦੀ ਆਵਾਜ਼ ਕੰਨੀ ਪਈ। ਨੀਨਾ ਸਿਰ

ਚੁਕ ਕੇ ਸੁਣਨ ਲਗੀ।

"ਇਹ ਸਾਡੀਆਂ ਮਸ਼ੀਨਗੰਨਾਂ ਦੀ ਆਵਾਜ਼ ਹੈ। ਸਾਡੇ ਸਿਪਾਹੀ ਅਨੋਖੇ ਕੰਮ ਕਰ ਰਹੇ ਹਨ।"

ਸ਼ਾਮ ਪੈਣ ਲਗੀ, ਚੋਟੀਆਂ ਨੂੰ ਹਨੇਰਾ ਢਕਣ ਲਗਾ। ਲੰਗਰ ਦੇ ਆਦਮੀ ਗਰਮ ਗਰਮ ਆਲੂ ਲੈ ਆਏ।

ਨੀਨਾ ਹੁਣ ਸਾਰਜੈਂਟ ਹੈ। ਉਹ ਇਕ ਮਸ਼ੀਨਗੰਨ ਦਸਤੇ ਦੀ ਪ੍ਰਧਾਨ ਹੈ। ਉਹਦਾ ਨਿਸ਼ਾਨਾ ਕਦੇ ਭੀ ਨਹੀਂ ਖੁੰਝਦਾ ਤੇ ਇਹਦੇ ਨਾਲ ਹੀ ਉਸਨੇ ਆਪਣੇ ਵਰਗੇ ਦਰਜਨਾਂ ਨਿਸ਼ਾਨੇ ਬਾਜ਼ ਤਿਆਰ ਕੀਤੇ ਹਨ।

ਉਸ ਨੂੰ ਫੌਜੀ ਕੌਂਸਲ ਵਿਚ ਬੁਲਾਕੇ "ਆਰਡਰ ਆਫ਼ ਦੀ ਰੈਡ ਬੈਨਰ' ਦਿਤਾ ਗਿਆ। 'ਆਰਡਰ' ਲੈਣ ਵੇਲੇ ਉਸ ਨੇ ਕਿਹਾ :–

'ਮੈਂ ਕੋਈ – ਨਹੀਂ ਅਤੇ ਨਾ ਹੀ ਮੈਨੂੰ – ਵੇਣਾ ਆਉਂਦਾ ਹੈ। ਪਰ ਆਪਣੀ ਮਸ਼ੀਨ ਦੀ ਜੀਭ ਨਾਲ ਮੈਂ ਇਨ੍ਹਾਂ ਫਾਸ਼ਿਸਟਾਂ ਨਾਲ ਖੂਬ ਚੰਗੀ ਤਰਾਂ ਗ਼ਲ ਬਾਤ ਕਰ ਸਕਦੀ ਹਾਂ।"

ਸਚਮੁਚ ਉਹ ਅਜਿਹਾ ਕਰ ਸਕਦੀ ਹੈ। ਉਸਨੇ ਆਪਣੇ ਕੰਮ ਨਾਲ ਇਹ ਸਾਬਤ ਕਰ ਦਿਤਾ ਹੈ। ਲੜਾਈ ਦੇ ਮੋਰਚੇ ਤੇ ਆਣ ਤੋਂ ਬਾਅਦ ਉਹ ਲਗਾਤਾਰ ਪੰਜ ਸੌ ਜਰਮਨ ਸਿਪਾਹੀਆਂ ਅਤੇ ਅਫ਼ਸਰਾਂ ਨੂੰ ਮੌਤ ਦੇ ਘਾਟ ਉਤਾਰ ਚੁਕੀ ਹੈ।

ਉਹਦੀ ਯਾਦ ਹਮੇਸ਼ਾ ਸਜਰੀ ਰਹੇਗੀ।

# ਮਰੀਆ ਬਾਈਦਾ

ਉਹ ਰੈੱਡਕਰਾਸ ਵਿਚ ਕੰਮ ਕਰਦੀ ਸੀ। ਓਹਨੂੰ ਸਵਸਤਾਪੋਲ ਦੇ ਨਿਵਾਸੀ 'ਨਿਡਰ ਮਾਰੂਸੀਆ' ਦੇ ਨਾਂ ਨਾਲ ਸੰਬੋਧਨ ਕਰਦੇ ਸਨ। ਇਸ ਤੋਂ ਪਹਿਲਾਂ ਉਹ ਪਿੰਡ ਦੀ ਇਕ ਪਰਚੂਨ ਦੀ ਛੋਟੀ ਜਿਹੀ ਦੁਕਾਨ ਤੇ ਕੰਮ ਕਰਦੀ ਸੀ। ਲੜਾਈ ਸ਼ੁਰੂ ਹੁੰਦਿਆਂ ਹੀ ਆਪਣੇ ਪੰਦਰਵੇਂ ਵਰ੍ਹੇ ਵਿਚ ਉਸਨੇ ਮੋਰਚੇ ਤੇ ਜਾਣ ਦਾ ਪੱਕਾ ਇਰਾਦਾ ਕਰ ਲਿਆ। ਕੰਮ ਤੋਂ ਛੁਟੀ ਹੋਣ ਤੇ ਉਹ ਨਰਸਿੰਗ ਦੀ ਸਿਖਿਆ ਲੈਂਦੀ। ਉਸ ਵੇਲੇ ਜਰਮਨ ਕਰੀਮੀਆਂ ਵਿਚ ਘੁਸੇ ਹੋਏ ਸਨ ਅਤੇ ਉਹ ਉਤਨੀ ਹੀ ਆਸਾਨੀ ਨਾਲ ਪੱਟੀ ਬੰਨ੍ਹਣ ਲਗ ਪਈ ਸੀ, ਜਿਤਨੀ ਆਸਾਨੀ ਨਾਲ ਉਹ ਦੁਕਾਨ ਤੇ ਕਾਗ਼ਜ਼ਾਂ ਦੇ ਬੰਡਲ ਬਣਾਇਆ ਕਰਦੀ ਸੀ। ਉਸਨੂੰ ਬੰਦੂਕਚੀਆਂ ਦੀ ਇਕ ਪਲਟਣ ਵਿਚ ਰੈੱਡਕਰਾਸ ਦੀ ਨਰਸ ਨੀਅਤ ਕੀਤਾ ਗਿਆ। ਅਤੇ ਇਥੇ ਹੀ ਉਹ ਇਕ ਨਿਡਰ ਸਿਪਾਹੀ ਸਾਬਤ ਹੋਈ। ਜ਼ਖ਼ਮੀ ਸਿਪਾਹੀ ਆਪਣੇ ਦਸਤੇ ਵਿਚ ਵਾਪਸ ਮੁੜਨ ਸਮੇਂ ਖ਼ੁਸ਼ੀ ਨਾਲ ਉਸ ਨਾਲ ਹਥ ਮਲਾਂਦੇ ਹੋਏ ਕਹਿੰਦੇ :

"ਧੰਨਵਾਦ, ਮਾਰੂਸੀਆ, ਤੂੰ ਅਸਲ ਵਿਚ ਸਾਡੀ ਮਿਤਰ ਹੈਂ।"

ਇਨ੍ਹਾਂ ਲਫ਼ਜ਼ਾਂ ਨਾਲ ਮਰੀਆ ਦੇ ਦਿਲ ਦੀ ਧੜਕਣ ਵਧ ਜਾਂਦੀ ਅਤੇ ਉਨ੍ਹਾਂ ਨਾਲ ਮੋਰਚੇ ਤੇ ਜਾਣ ਦੀ ਖ਼ਾਹਿਸ਼ ਹੋਰ ਪ੍ਰਬਲ ਹੋ ਉਠਦੀ। ਆਖ਼ਰ ਉਸ ਦੀ ਖਾਹਿਸ਼ ਪੂਰੀ ਹੋਈ। ਉਸ ਨੂੰ ਸਕਾਊਟ ਦਸਤੇ ਵਿਚ ਸ਼ਾਮਲ ਕਰ ਲਿਆ ਗਿਆ। ਆਪਣਾ ਦਵਾਈਆਂ ਦਾ ਥੈਲਾ ਆਪਣੀ ਸਹੇਲੀ ਤਾਨੀਆਂ ਦੇ ਸਪੁਰਦ ਕੀਤਾ ਅਤੇ ਆਪ ਆਟੋਮੈਟਕ ਰਾਈਫਲ ਸੰਭਾਲੀ।

ਇਹ ਗਲ ਨਹੀਂ ਕਿ ਸਿਰਫ਼ ਸਕਾਊਟ ਦੀ ਮੁਸ਼ਕਲ ਜ਼ਿੰਦਗੀ ਨੇ ਹੀ ਮਰੀਆ ਨੂੰ ਮਜ਼ਬੂਤ ਬਣਾਇਆ ਹੋਵੇ ਸਗੋਂ ਉਹ ਸ਼ੁਰੂ ਤੋਂ ਹੀ ਇਕ ਬਹਾਦਰ ਤੇ ਹੌਸਲੇ ਵਾਲੀ ਕੁੜੀ ਸੀ। ਪਰ ਇਸ ਕੰਮ ਨਾਲ ਉਸ ਵਿਚ ਵਧੇਰੇ ਦ੍ਰਿੜ੍ਹਤਾ ਅਤੇ ਮਜ਼ਬੂਤੀ ਆ ਗਈ ਸੀ। ਦੁਸ਼ਮਣ ਦੇ ਖ਼ਿਲਾਫ਼ ਉਸ ਦੀ ਘ੍ਰਿਣਾ ਹੋਰ ਵਧ ਗਈ। ਮਰੀਆ ਨੂੰ ਹੁਣ ਆਪਣੇ ਉਤੇ ਪੂਰਨ ਭਰੋਸਾ ਸੀ ਕਿ ਉਹ ਕਿਸੇ ਮੌਕੇ ਤੇ ਆਪਣਾ ਪੈਰ ਪਿਛਾਂਹ ਨਹੀਂ ਹਟਾਏਗੀ।

ਉਹ ਦਿਨ ਭੀ ਆ ਗਿਆ। ਜੂਨ ਦੀ ਤੇਜ਼ ਗਰਮੀ ਪੈ ਰਹੀ ਸੀ। ਸਵਸਤਾਪੋਲ ਦੀ ਲੜਾਈ ਦੇ ਖੌਫਨਾਕ ਧੜਾਕਿਆਂ ਵਿਚ ਸਾਰੇ ਮੋਰਚੇ ਨੇ ਮਰੀਆ ਬਾਈਦਾ ਦਾ ਨਾ ਸੁਣਿਆ।

ਘਟਨਾ ਇਉਂ ਸੀ। ਮਰੀਆ ਅਤੇ ਉਸ ਦੇ ਬੰਦੂਕਚੀ ਸਾਥੀ ਲਾਈਨਾਂ ਵਿਚ ਸਨ। ਉਸ ਰਾਤ ਜਰਮਨਾਂ ਨੇ ਸਾਰਾ ਮੈਦਾਨ

ਮਸ਼ਾਲਾਂ ਨਾਲ ਰੋਸ਼ਨ ਕਰ ਦਿਤਾ, ਅਤੇ ਸੂਰਜ ਨਿਕਲਣ ਵੇਲੇ ਹੀ ਉਹਨਾਂ ਨੇ ਬੰਬਾਰੀ ਕਰਨੀ ਸ਼ੁਰੂ ਕਰ ਦਿਤੀ, ਮਰੀਆ ਜਾਣਦੀ ਸੀ ਕਿ ਇਹ ਸਿਰਫ ਆਰੰਭ ਹੀ ਹੈ ? ਅਗੋਂ ਇਸ ਤੋਂ ਭੀ ਵਧੇਰੇ ਬੁਰੇ ਦਿਨ ਆਣ ਵਾਲੇ ਹਨ, ਉਸ ਦੀ ਰਾਈਫਲ ਚਲਣੀ ਸ਼ੁਰੂ ਹੋ ਗਈ ਅਤੇ ਕੁਝ ਹੀ ਮਿੰਟਾਂ ਵਿਚ ਉਸਨੇ ਦਸ ਦੁਸ਼ਮਣ ਸਿਪਾਹੀਆਂ ਨੂੰ ਮਾਰ ਮੁਕਾਇਆ।

ਜਰਮਨ ਚਹੁੰ ਪਾਸਿਓਂ ਅਗੇ ਵਧ ਰਹੇ ਸਨ। ਦੁਸ਼ਮਨ ਦੇ ਭਿਆਨਕ ਹਮਲਿਆਂ ਦਾ ਮੁਕਾਬਲਾ ਕਰਦੇ ਹੋਏ ਉਹਨਾਂ ਥੋੜੇ ਜਿਹੇ ਬੰਦੂਕਚੀਆਂ ਨੂੰ ਚਾਰ ਵੇਰ ਥਾਂ ਬਦਲਣੀ ਪਈ। ਮਰੀਆ ਇਕ ਖਾਈ ਦੇ ਬਾਅਦ ਦੂਜੀ ਖਾਈ ਵਿਚ ਪਹੁੰਚ ਜਾਂਦੀ ਸੀ ਅਤੇ ਨੀਅਤ ਥਾਂ ਤੇ ਜਾ ਕੇ ਰਾਈਫਲ ਚਲਾਣਾ ਸ਼ੁਰੂ ਕਰ ਦਿੰਦੀ ਸੀ। ਦਸ ਹੋਰ ਫ਼ਾਸਿਸਟ ਉਸਦੇ ਅਖੁੰਜ ਨਿਸ਼ਾਨੇ ਦੇ ਸ਼ਿਕਾਰ ਬਣੇ।

ਤਦ ਇਕ ਦਮ ਕਾਰਤੂਸ ਖ਼ਤਮ ਹੋ ਗਏ। ਮਰੀਆ ਨੇ ਏਧਰ ਓਧਰ ਨਜ਼ਰ ਦੌੜਾਈ। ਪਰ ਉਸ ਨੂੰ ਇਕ ਪੇਟੀ ਭੀ ਨਾ ਮਿਲੀ। ਕੁਝ ਪਲਾਂ ਲਈ ਉਹ ਉਥੇ ਹੀ ਲੇਟੀ ਸੋਚਦੀ ਰਹੀ। ਫਿਰ ਬਾਹਰ ਕੁਦਕੇ ਖਾਈ ਪਾਰ ਕਰਦੀ ਹੋਈ ਉਹ ਸਟੋਰ 'ਚੋਂ ਕਾਰਤੂਸ ਲੈਣ ਲਈ ਪਹੁੰਚ ਗਈ। ਰਾਹ ਵਿਚ ਉਸਨੂੰ ਇਕ ਜ਼ਖ਼ਮੀ ਲਾਲ ਸਿਪਾਹੀ ਪਿਆ ਨਜ਼ਰ ਆਇਆ। ਉਸ ਨੂੰ ਉਥੇ ਹੀ ਛਡ ਕੇ ਉਹ ਕਿਸ ਤਰ੍ਹਾਂ ਜਾ ਸਕਦੀ ਸੀ। ਉਹਨੇ ਉਸਦੇ ਜ਼ਖ਼ਮਾਂ ਤੇ ਪਟੀ ਬੰਨ੍ਹੀ ਅਤੇ ਉਸਨੂੰ

ਜ਼ਖ਼ਮੀਆਂ ਦੇ ਕੈਂਪ ਤਕ ਪਹੁੰਚਾ ਆਈ। ਬਿਨਾਂ ਆਰਾਮ ਕੀਤੇ ਉਸ ਨੇ ਬਹੁਤ ਸਾਰੇ ਕਾਰਤੂਸ ਅਤੇ ਤਿੰਨ ਦਸਤੀ ਬੰਬ ਚੁਕ ਲਏ ਅਤੇ ਉਸੇ ਥਾਂ ਵਲ ਦੌੜੀ, ਜਿਥੇ ਥੋੜੇ ਜਿਹੇ ਸੋਵੀਅਟ ਸਿਪਾਹੀ ਜਰਮਨ ਬੰਦੂਕਚੀਆਂ ਦੀ ਇਕ ਪੂਰੀ ਪਲਟਣ ਦਾ ਮੁਕਾਬਲਾ ਕਰ ਰਹੇ ਸਨ।

ਉਹ ਆਪਣੇ ਨੀਅਤ ਕੀਤੇ ਹੋਏ ਥਾਂ ਤੇ ਪਹੁੰਚੀ ਹੀ ਸੀ ਕਿ ਉਸ ਦਾ ਧਿਆਨ ਸਾਹਮਣੇ ਦੇ ਮੈਦਾਨ ਤੋਂ ਆਂਦੇ ਹੋਏ ਇਕ ਅਜੀਬ ਸ਼ੋਰ ਵਲ ਪਿਆ। ਉਸ ਨੇ ਖਾਈ ਦੀ ਕੰਧ ਤੇ ਚੜ੍ਹਕੇ ਤਕਿਆ, ਚਾਰ ਜਰਮਨ ਆਪਣੀਆਂ ਬੰਦੂਕਾਂ ਤਾਣੀ ਸਾਡੇ ਇਕ ਸਿਪਾਹੀ ਨੂੰ ਧਰੀਕੀ ਲਿਜਾ ਰਹੇ ਸਨ।

"ਉਹ ਉਸ ਨੂੰ ਜਿਊਂਦਾ ਗਿਰਫ਼ਤਾਰ ਕਰਨ ਲਈ ਲਿਜਾਣਾ ਚਾਹੁੰਦੇ ਹਨ ?" ਮਰੀਆ ਨੇ ਸੋਚਿਆ ਅਤੇ ਉਸ ਨੇ ਉਸ ਵੇਲੇ ਆਪਣੇ ਸਾਥੀ ਨੂੰ ਬਚਾਣ ਦਾ ਨਿਸਚਾ ਕਰ ਲਿਆ।

"ਧਕ ਧਕ ਕਰਕੇ ਗੋਲੀਆਂ ਚਲੀਆਂ। ਤਿੰਨ ਜਰਮਨ ਉਥੇ ਹੀ ਰਾਹ ਵਿਚ ਢੇਰ ਹੋ ਗਏ ਅਤੇ ਚੌਥਾ ਜ਼ਖ਼ਮੀ ਹੋ ਗਿਆ। ਲਾਲ ਸਿਪਾਹੀ ਬਚ ਗਿਆ। ਪਰ ਮਰੀਆ ਉਸਦਾ ਨਾਂ ਪੁਛੇ ਬਿਨਾਂ ਹੀ ਜਲਦੀ ਨਾਲ ਆਪਣੇ ਸਾਥੀਆਂ ਕੋਲ ਦੌੜੀ।

ਲੜਾਈ ਨੇ ਹੋਰ ਭੀ ਭਿਆਨਕ ਰੂਪ ਧਾਰਨ ਕਰ ਲਿਆ। ਜਰਮਨ ਖਡਾਂ, ਖੇਤਾਂ ਅਤੇ ਅੰਗੂਰਾਂ ਦੇ ਬਾਗ ਵਿਚ ਵਧਦੇ ਹੋਏ

ਚਲੇ ਆ ਰਹੇ ਸਨ। ਚੌਹੀਂ ਪਾਸੀਂ ਸਲੇਟੀ ਵਰਦੀਆਂ ਨਜ਼ਰ ਆ ਰਹੀਆਂ ਸਨ। ਮਰੀਆ ਇਕ ਖਾਈ ਵਿਚ ਮੂਧੀ ਲੇਟ ਗਈ ਅਤੇ ਚੁਣ ਚੁਣਕੇ ਫਾਸ਼ਿਸਟਾਂ ਨੂੰ ਨਿਸ਼ਾਨਾ ਬਣਾਣ ਲਗੀ। ਉਸਦੇ ਕੁਝ ਹੀ ਦੂਰ ਮਿਖਾਈਲ ਸੀ। ਉਸਨੇ ਉਚੀ ਦੇ ਕੇ ਪੁਛਿਆ, "ਕਿਉਂ ਮਾਰੂਸੀਆ, ਕਿਵੇਂ ਚਲ ਰਿਹਾ ਹੈ, ਖ਼ੂਬ ਤੇਜ਼?"

"ਸਭ ਠੀਕ ਹੈ ਮੀਸ਼ਾ," ਉਸ ਨੇ ਜਵਾਬ ਦਿਤਾ 'ਜਰਮਨਾਂ ਲਈ ਕਾਫ਼ੀ ਤੇਜ਼ ਚਲ ਰਿਹਾ ਹੈ।"

ਇਸੇ ਤਰ੍ਹਾਂ ਦੋ ਘੰਟੇ ਹੋਰ ਬੀਤ ਗਏ। ਲਗ ਪਗ ਕਈ ਫ਼ਾਸ਼ਿਸਟਾਂ ਦਾ ਫੈਸਲਾ ਹੋ ਚੁਕਾ ਸੀ, ਪਰ ਵੈਰੀ ਫਿਰ ਭੀ ਅਗੇ ਵਧਦਾ ਆ ਰਿਹਾ ਸੀ। ਅਚਾਨਕ ਮਰੀਆ ਦੇ ਨੇੜੇ ਹੀ ਇਕ ਦਸਤੀ-ਬੰਬ ਫਟਿਆ ਜਿਸ ਨਾਲ ਉਸ ਦੇ ਸਿਰ ਅਤੇ ਹਥ ਵਿਚ ਸਟ ਲਗ ਗਈ। ਉਸ ਦੇ ਇਕ ਸਾਥੀ ਨੇ ਜ਼ਖ਼ਮ ਤੇ ਪੱਟੀ ਬੰਨ੍ਹ ਦਿਤੀ। ਬੋਤਲ ਵਿਚੋਂ ਉਸ ਨੇ ਘੁਟ ਭਰ ਪਾਣੀ ਨਿਘਲਿਆ ਅਤੇ ਕੁਝ ਦੇਰ ਤਕ ਉਥੇ ਹੀ ਝਾੜੀ ਹੇਠਾਂ ਲੇਟੀ ਰਹੀ। ਫਿਰ ਉਸਨੇ ਆਪਣੀ ਰਾਈਫਲ ਚੁਕੀ ਅਤੇ ਗੋਲੀ ਚਲਾਣੀ ਸ਼ੁਰੂ ਕਰ ਦਿਤੀ। ਉਹ ਜ਼ਰਾ ਭੀ ਦਰਦ ਮਹਿਸੂਸ ਨਹੀਂ ਸੀ ਕਰ ਰਹੀ, ਸਿਰਫ ਉਸਦਾ ਸਿਰ ਚਕਰਾ ਰਿਹਾ ਸੀ। ਮਿਖਾਈਲ ਨੇ ਮੁੜਕੇ ਤਕਿਆ, ਮਾਰੂਸੀਆ ਦੇ ਚਿਟੇ ਜ਼ਰਦ ਚਿਹਰੇ ਤੇ ਪਸੀਨੇ ਦੀਆਂ ਬੂੰਦਾਂ ਢਲਕ ਰਹੀਆਂ ਸਨ। ਮਿਖਾਈਲ ਨੇ ਉੱਚੀ ਦੇ ਕੇ ਕਿਹਾ, "ਲਾਈਨਾਂ ਦੇ ਪਿਛੇ ਚਲੀ ਜਾ......।"

"ਮੈਂ ਆਖਰ ਤਕ ਇਥੇ ਰਵ੍ਹਾਂਗੀ," ਮਾਰੂਸੀਆ ਨੇ ਜ਼ਿਦ ਕਰਦਿਆਂ ਕਿਹਾ।

ਇਸ ਡਰ ਨਾਲ ਕਿ ਕਿਧਰੇ ਲੋਕ ਉਸਨੂੰ ਜ਼ਖ਼ਮੀ ਸਮਝ ਕੇ ਮੋਰਚੇ ਤੋਂ ਨਾ ਹਟਾ ਦੇਣ, ਉਸਨੇ ਆਪਣੀ ਚਿਟੀ ਪਟੀ ਭੀ ਲਾਹ ਦਿਤੀ। ਬੰਦੂਕ ਦੀ ਗਰਮ ਨਾਲੀ ਉਸਦੀਆਂ ਉਂਗਲਾਂ ਨੂੰ ਝੁਲਸਣ ਲਗੀ। ਉਸਦੇ ਜ਼ਖ਼ਮੀ ਹਥਾਂ ਵਿਚ ਦਰਦ ਹੋ ਰਹੀ ਸੀ। ਮਰੀਆ ਦਾ ਧਿਆਨ ਆਪਣੀ ਬੰਦੂਕ ਨੂੰ ਛਡ ਕੇ ਹੋਰ ਕਿਸੇ ਚੀਜ਼ ਤੇ ਨਹੀਂ ਸੀ, ਉਹ ਬਰਾਬਰ ਗੋਲੀ ਚਲਾ ਰਹੀ ਸੀ।

ਜਲਦੀ ਹੀ ਉਨ੍ਹਾਂ ਦੁਹਾਂ ਕੋਲ ਫੇਰ ਕਾਰਤੂਸਾਂ ਦੀ ਸਿਰਫ਼ ਇਕ ਪੇਟੀ ਬਾਕੀ ਰਹਿ ਗਈ। ਮਰੀਆ ਅੱਧੀ ਪੇਟੀ ਖ਼ਤਮ ਕਰਕੇ ਫਿਰ ਹੋਰ ਕਾਰਤੂਸ ਲੈਣ ਚਲੀ ਗਈ। ਉਹ ਅਜੇ ਦੋ ਗਜ਼ ਭੀ ਨਹੀਂ ਸੀ ਗਈ ਕਿ ਉਸ ਨੇ ਨੇੜੇ ਹੀ ਇਕ ਦਰਖ਼ਤ ਦੇ ਹੇਠਾਂ ਤਿੰਨ ਜਰਮਨ ਤਕੇ। ਉਸਦਾ ਹਥ ਆਪਣੇ ਆਪ ਹੀ ਬੰਦੂਕ ਤੇ ਪਹੁੰਚ ਗਿਆ। ਪਰ ਕਾਰਤੂਸ ਤਾਂ ਉਸ ਕੋਲ ਬਹੁਤ ਥੋੜੇ ਬਚੇ ਸਨ ਇਸ ਲਈ ਉਸ ਨੇ ਇਕ ਦਸਤੀ ਬੰਬ ਸੁਟਿਆ। ਤਿੰਨੇ ਜਰਮਨ ਉਥੇ ਹੀ ਮਰ ਗਏ।

ਫਿਰ ਕੁਝ ਗਜ਼ ਅਗੇ ਵਧਣ ਤੋਂ ਉਸ ਨੇ ਚੌਥੇ ਸਿਪਾਹੀ ਨੂੰ ਤਕਿਆ। ਪਤਾ ਨਹੀਂ ਕਿਉਂ ਸਭ ਤੋਂ ਪਹਿਲੇ ਉਸਦਾ ਧਿਆਨ ਉਸਦੇ ਕਾਲੇ ਵਾਲਾਂ ਵਲ ਪਿਆ। 'ਅਜੀਬ ਗਲ ਹੈ" ਉਸਨੇ ਸੋਚਿਆ,

"ਸ਼ਾਇਦ ਉਹ ਸਾਡੇ ਵਿਚੋਂ ਹੀ ਕੋਈ ਹੋਵੇ। ਉਨ੍ਹਾਂ ਵਹਿਸ਼ੀਆਂ ਦੇ ਵਾਲ ਸੁਨਹਿਰੀ ਹੁੰਦੇ ਹਨ।" ਪਰ ਜਰਮਨ ਵਰਦੀ ਨੇ ਉਸ ਦੇ ਸ਼ੱਕ ਨੂੰ ਦੂਰ ਕਰ ਦਿਤਾ। ਉਸ ਨੇ ਆਪਣੀ ਬੰਦੂਕ ਦਾ ਘੋੜਾ ਦਬਾਇਆ, ਪਰ ਬੰਦੂਕ ਚੱਲੀ ਨਾ।

ਜਰਮਨ ਉਛਲ ਕੇ ਖੜਾ ਹੋ ਗਿਆ ਅਤੇ ਉਸ ਵਲ ਬੰਦੂਕ ਤਾਣ ਕੇ ਅੱਗੇ ਵਧਣ ਲੱਗਾ। ਮਰੀਆ ਨੇ ਅੱਗੇ ਕੁਦ ਕੇ ਆਪਣੀ ਬੰਦੂਕ ਦੇ ਭਿਆਨਕ ਵਾਰ ਨਾਲ ਉਸਦੀ ਖੋਪੜੀ ਨੂੰ ਚੂਰ ਚੂਰ ਕਰ ਦਿੱਤਾ। ਮਰੇ ਹੋਏ ਸਿਪਾਹੀ ਦੀ ਬੰਦੂਕ ਅਤੇ ਕਾਰਤੂਸਾਂ ਦੀਆਂ ਪੰਜ ਪੇਟੀਆਂ ਲੈਕੇ ਉਹ ਉਥੋਂ ਚਲ ਪਈ। ਸਿਪਾਹੀ ਕੋਲ ਪਹੁੰਚ ਕੇ, ਜਿਸ ਤਰ੍ਹਾਂ ਕੁਝ ਹੋਇਆ ਹੀ ਨਹੀਂ ਹੁੰਦਾ, ਉਸ ਨੇ ਕਿਹਾ:

"ਇਹ ਤੱਕੋ ਮੀਸ਼ਾ, ਸਾਡੇ ਕੋਲ ਹੁਣ ਕਾਫ਼ੀ ਸਮਾਨ ਹੈ।"

ਉਸ ਜਰਮਨ ਰਾਈਫਲ ਨਾਲ ਮਰੀਆ ਬਾਈਦਾ ਨੇ ਫਾਸ਼ਿਸਟਾਂ ਤੇ ਗਜ਼ਬ ਕਰ ਦਿੱਤਾ। ਹਰ ਇਕ ਗੋਲੀ ਨੇ ਆਪਣਾ ਕੰਮ ਪੂਰਾ ਕੀਤਾ। ਜਿਸ ਪੰਗਤੀ ਦੀ ਰਖਿਆ ਉਹ ਬਹਾਦਰ ਕੁੜੀ ਕਰ ਰਹੀ ਸੀ, ਉਸ ਤੇ ਇਕ ਦੇ ਬਾਅਦ ਕਿਸੇ ਤਰ੍ਹਾਂ, ਤਿੰਨ ਜਰਮਨ ਪਲਟਨਾਂ ਨੇ ਹਮਲਾ ਕੀਤਾ। ਪਰ ਸਭ ਹਮਲੇ ਵਿਅਰਥ ਗਏ। ਫਿਰ ਵੀ ਕਿਸੇ ਤਰ੍ਹਾਂ ਤਿੰਨ ਜਰਮਨ ਰੀਂਗਦੇ ਹੋਏ ਮਰੀਆ ਦੇ ਬਿਲਕੁਲ ਨੇੜੇ ਆ ਪਹੁੰਚੇ। ਇਕ ਵੇਰ ਫਿਰ ਉਹ ਸ਼ੇਰਨੀ ਵਾਂਗ ਉਛਲ ਕੇ ਖੜੀ ਹੋ ਗਈ ਅਤੇ ਆਪਣੀ ਰਾਈਫਲ ਦੇ ਹਥੇ ਦੇ ਵਾਰ ਨਾਲ

ਉਨ੍ਹਾਂ ਤਿੰਨਾਂ ਨੂੰ ਉਥੇ ਹੀ ਮਾਰ ਦਿਤਾ।

ਰਾਤ ਹੋ ਚੁਕੀ ਸੀ। ਫਾਸ਼ਿਸਟਾਂ ਦਾ ਹਮਲਾ ਤਕਰੀਬਨ ਖਤਮ ਹੋ ਚੁਕਿਆ ਸੀ। ਮਰੀਆ ਅਤੇ ਉਸ ਦੇ ਸਾਥੀਆਂ ਨੇ, ਜੋ ਦਿਨ ਭਰ ਘੇਰੇ ਵਿਚ ਲੜ ਰਹੇ ਸਨ, ਹੁਣ ਓਥੋਂ ਨਿਕਲ ਕੇ ਆਪਣੇ ਦਸਤੇ ਵਿਚ ਜਾ ਮਿਲਣ ਦਾ ਇਰਾਦਾ ਕੀਤਾ। ਖਾਈ ਵਿਚ ਜਾਂਦੇ ਹੋਏ, ਉਸ ਨੂੰ ਰਾਹ ਵਿਚ ਅਠ ਫਟੜ ਸਿਪਾਹੀ ਮਿਲੇ। ਉਸ ਨੇ ਉਨ੍ਹਾਂ ਦੀ ਇਕ ਦਮ ਮਰਹਮ ਪੱਟੀ ਕਰ ਦਿਤੀ। ਫਿਰ ਉਸ ਨ ਉਨ੍ਹਾਂ ਨੂੰ ਕਿਹਾ, "ਅਸੀ ਇਥੇ ਬਹੁਤ ਹੀ ਘਟ ਹਾਂ ਅਤੇ ਸਾਡੇ ਵਿਚੋਂ ਹਰ ਕੋਈ ਜ਼ਖਮੀ ਹੋ ਚੁਕਿਆ ਹੈ। ਪਰ ਜੇ ਅਸੀ ਸਭ ਮਿਲ ਕੇ ਰਹੀਏ ਤਾਂ ਜਰਮਨ ਸਾਨੂੰ ਛੂਹ ਤਕ ਨਹੀਂ ਸਕਣਗੇ। ਮੈਂ ਇਥੋਂ ਦੀ ਹਰ ਇਕ ਝਾੜੀ ਤੋਂ ਵਾਕਫ਼ ਹਾਂ। ਅਸੀ ਉਨ੍ਹਾਂ ਵਿਚੋਂ ਜ਼ਰੂਰ ਰਾਹ ਕਢ ਲਵਾਂਗੇ।

ਉਹ ਬਹੁਤ ਸਾਵਧਾਨੀ ਨਾਲ ਬਿਨਾਂ ਕਿਸੇ ਟਾਹਣੀ ਨੂੰ ਤੋੜਿਆਂ ਅਗੇ ਵਧ ਰਹੇ ਸਨ। ਪਾਸਿਓਂ ਹਨੇਰੇ 'ਚੋਂ ਆਉਂਦੀਆਂ ਹੋਈਆਂ ਜਰ-ਮਨਾਂ ਦੀਆਂ ਅਵਾਜ਼ਾਂ ਨੂੰ ਸੁਣ ਸਕਦੇ ਸਨ। ਮਰੀਆ ਆਪਣੇ ਸਾਥੀਆਂ ਲਈ ਬਹੁਤ ਚਿੰਤਾਤੁਰ ਸੀ। ਉਹ ਜ਼ਖਮੀ ਅਤੇ ਬੇਹੱਦ ਥੱਕੇ ਹੋਏ ਸਨ। ਉਹ ਜਾਣਦੀ ਸੀ ਕਿ ਰਾਹ ਵਿਚ ਬਰੂਦ ਦੀਆਂ ਸੁਰੰਗਾਂ ਵਿਛੀਆਂ ਹੋਣਗੀਆਂ। ਇਸੇ ਲਈ ਉਹ ਸਭ ਤੋਂ ਅਗੇ ਚਲ ਰਹੀ ਸੀ। ਦੂਸਰਿਆਂ ਨੂੰ ਖ਼ਤਰੇ ਤੋਂ ਬਚਾਣ ਲਈ ਆਪਣੀ ਜ਼ਿੰਦਗੀ ਨੂੰ ਖ਼ਤਰੇ ਵਿਚ ਪਾਣਾ, ਇਹ ਉਸ ਦਾ ਸੁਭਾ ਜਿਹਾ ਹੋ ਗਿਆ ਸੀ।

"ਜੇ ਸੁਰੰਗਾਂ ਨੇ ਮੈਨੂੰ ਉਡਾ ਭੀ ਦਿਤਾ", ਉਸ ਨੇ ਸੋਚਿਆ "ਤਾਂ ਸਾਡੇ ਵਿਚੋਂ ਸਿਰਫ਼ ਇਕ ਹੀ ਮਰੇਗਾ।"

ਜਿਸ ਰਾਹ ਤੇ ਉਹ ਚੁਪ ਚਾਪ ਚਲੇ ਜਾ ਰਹੇ ਸਨ, ਉਸ ਦੇ ਖੱਬੇ ਪਾਸੇ ਉਸ ਨੇ ਕਰਾਹਣ ਦੀ ਆਵਾਜ਼ ਸੁਣੀ। ਇਕ ਪਲ ਲਈ ਮਰੀਆ ਰੁਕੀ, ਉਸ ਨੇ ਬੜੇ ਧਿਆਨ ਨਾਲ ਸੁਣਿਆਂ ਅਤੇ ਉਹਨੂੰ ਇਕ ਦਮ ਨਿਸਚਾ ਹੋ ਗਿਆ।

"ਇਹ ਸਾਡਾ ਹੀ ਕੋਈ ਸਿਪਾਹੀ ਹੈ। ਜ਼ਖਮੀ ਜਰਮਨ ਤਾਂ ਜ਼ੋਰ ਨਾਲ ਕਰਾਂਹਦੇ ਹਨ, ਇਹ ਤਾਂ ਬਹੁਤ ਹੌਲੀ ਹੌਲੀ ਕਰਾਹ ਰਿਹਾ ਹੈ।"

ਅਤੇ ਸਚ ਮੁਚ ਝਾੜੀ ਦੇ ਹੇਠਾਂ ਨੇੜੇ ਵਾਲੇ ਦਸਤੇ ਦਾ ਸਾਰਜੈਂਟ ਪਿਆ ਸੀ। ਮਰੀਆ ਨੇ ਉਸ ਦੇ ਜ਼ਖਮਾਂ ਤੇ ਪੱਟੀ ਬੰਨ੍ਹੀ ਅਤੇ ਉਸ ਨੂੰ ਸਿੱਧਾ ਖੜਾ ਕਰ ਦਿਤਾ। ਉਹ ਭੀ ਉਸ ਦਸਤੇ ਨਾਲ ਹੋ ਗਿਆ। ਉਸ ਅਨ੍ਹੇਰੀ ਰਾਤ ਵਿਚ ਉਹ ਤਿੰਨ ਘੰਟੇ ਰਾਹ ਲਭਦੇ ਰਹੇ। ਜ਼ਖ਼ਮ ਦਰਦ ਕਰ ਰਹੇ ਸਨ, ਕਾਹਲ ਵਿਚ ਬੰਨ੍ਹੀਆਂ ਪਟੀਆਂ 'ਚੋਂ ਖ਼ੂਨ ਨਿਕਲ ਰਿਹਾ ਸੀ। ਪਰ ਭੈਣ ਦੀ ਤਰ੍ਹਾਂ ਕੋਮਲ ਅਤੇ ਸੂਰਮਿਆਂ ਦੀ ਤਰ੍ਹਾਂ ਬਹਾਦਰ ਉਸ ਅਜੀਬ ਕੁੜੀ ਦੀ ਹਿੰਮਤ ਪਾ ਕੇ ਉਹ ਤੁਰਦੇ ਹੀ ਗਏ।

ਆਖ਼ਰ ਉਨ੍ਹਾਂ ਨੂੰ ਜਾਣੂ ਅਵਾਜ਼ਾਂ ਕੰਨੀਂ ਪਈਆਂ—

"ਠਹਿਰੋ, ਕੌਣ ਜਾ ਰਿਹਾ ਹੈ?"

"ਸਾਥੀ ਹਨ", ਮਰੀਆ ਨੇ ਉੱਚੀ ਆਵਾਜ਼ ਵਿਚ ਕਿਹਾ।

ਸੰਤਰੀ ਨੇ ਝਟ ਪਟ ਉਸ ਨੂੰ ਸਿੰਵਾਣ ਲਿਆ। ਸਿਪਾਹੀਆਂ ਨੇ ਮਰੀਆ ਨੂੰ ਚੌਂਹ ਪਾਸਿਓਂ ਘੇਰ ਲਿਆ। ਉਨ੍ਹਾਂ ਵਿਚੋਂ ਹਰ ਇਕ ਉਸ ਨਾਲ ਹਥ ਮਿਲਾਣਾ ਚਾਹੁੰਦਾ ਸੀ। ਬਹੁਤਿਆਂ ਦੀਆਂ ਅੱਖਾਂ ਵਿਚੋਂ ਅੱਥਰੂ ਕਿਰ ਪਏ।

ਕੁਝ ਹੀ ਦਿਨਾਂ ਬਾਅਦ ਉਸ ਦੇ ਸਾਥੀਆਂ ਦੇ ਡੂੰਘੇ ਸਨੇਹ ਨਾਲ ਉਸ ਨਿਡੱਰ ਕੁੜੀ ਦਾ ਇਕ ਬਾਰ ਫਿਰ ਸਵਾਗਤ ਹੋਇਆ। ਸਵਸਤਾਪੋਲ ਦੀ ਵੀਰਾਂਗਣਾ ਸਾਰਜੈਂਟ ਮੇਜਰ ਮਰੀਆ ਬਾਈਦਾ ਨੂੰ "ਸੋਵੀਅਟ ਯੂਨੀਅਨ ਦੀ ਵੀਰਾਂਗਣਾ" ਦਾ ਖ਼ਿਤਾਬ ਮਿਲਿਆ।

# ਕੇਮੈਂਨਸਕ ਦੀ ਦੁਖਾਂਤ ਕਹਾਣੀ

ਬਰਫ਼ ਅਲੋਪ ਹੋ ਰਹੀ ਅਤੇ 'ਡਾਨ' ਦਰਿਆ ਦੀਆਂ ਧਰਤੀਆਂ ਨੂੰ ਨੰਗਿਆਂ ਕਰ ਰਹੀ ਹੈ। ਕੇਮੈਂਨਸਕ ਦੇ ਨਿਵਾਸੀ ਤਹਿਖਾਨਿਆਂ, ਗਲੀਆਂ ਤੇ ਨਾਲੀਆਂ ਵਿਚੋਂ ਆਪਣੇ ਸਾਥੀਆਂ ਨੂੰ ਲਭ ਰਹੇ ਹਨ, ਜਿਨ੍ਹਾਂ ਨੂੰ ਜਰਮਨਾਂ ਨੇ ਕਤਲ ਕਰ ਦਿਤਾ ਸੀ। ਇਸ ਪਿੰਡ ਦਾ ਕੋਈ ਵੀ ਬੰਦਾ ਠੀਕ ਤਰ੍ਹਾਂ ਨਹੀਂ ਕਹਿ ਸਕਦਾ ਕਿ ਫ਼ਾਸ਼ਿਸਟਾਂ ਨੇ ਉਹਨਾਂ ਦੇ ਪਿੰਡ ਵਿਚ ਕਿੰਨੇ ਕੁ ਆਦਮੀਆਂ ਨੂੰ ਆਪਣੇ ਜ਼ੁਲਮ ਦਾ ਸ਼ਿਕਾਰ ਬਣਾਇਆ, ਕਿਉਂਕਿ ਇਨ੍ਹਾਂ ਦੀ ਕੋਈ ਗਿਣਤੀ ਨਹੀਂ ਸੀ।

ਇਸ ਪਿੰਡ ਦੇ ਲੋਕ ਸਤਵੰਜਾਂ ਮੁੰਡਿਆਂ ਨਾਲ ਵਾਪਰੀ ਇਕ ਭਿਆਨਕ ਕਹਾਣੀ ਦੀ ਗਵਾਹੀ ਭਰਦੇ ਹਨ, ਜਿਨ੍ਹਾਂ ਨੂੰ ਜਰਮਨਾਂ ਨੇ ਗੋਲੀ ਨਾਲ ਉਡਾ ਦਿੱਤਾ ਸੀ।

ਸੀਟੱਜ਼ਾ ਦੇ ਲਹੂ ਰਹਿਤ ਚਿਹਰੇ ਨੂੰ ਤੱਕ ਕੇ ਦਿਲ ਦੀ

ਧੜਕਨ ਤੇਜ਼ ਹੋ ਜਾਂਦੀ ਹੈ । ਸੀਰੋਜ਼ਾ ਸਤਵੰਜ਼ਾ ਮੁੰਡਿਆਂ ਵਿਚੋਂ ਇਕ ਸੀ, ਜਿਹੜਾ ਜਰਮਨਾਂ ਕੋਲੋਂ ਭਜ ਆਇਆ ਸੀ ।

ਜਦ ਲਾਲ ਫੌਜ ਕੇਮੈਂਨਸਕ ਦੇ ਨੇੜੇ ਪੁਜੀ ਤੇ ਲੜਾਈ ਪਿੰਡ ਲਾਗੇ ਆ ਗਈ ਤਾਂ ਦੋ ਰੂਸੀ ਟੈਂਕ ਇਕ ਜਰਮਨ ਫ਼ੈਕਟਰੀ ਵਿਚੋਂ ਲੰਘ ਗਏ । ਟੈਂਕਾਂ ਨੇ ਜਰਮਨਾਂ ਦੀਆਂ ਤੋਪਾਂ ਤੇ ਅੱਗ ਵਰ੍ਹਾਈ, ਅਨੇਕਾਂ ਜਰਮਨਾਂ ਨੂੰ ਹਮੇਸ਼ਾ ਲਈ ਧਰਤੀ ਤੇ ਸਵਾ ਦਿਤਾ ਅਤੇ ਉਹਨਾਂ ਦੀ ਇਕ ਤੋਪ ਤਬਾਹ ਕਰ ਦਿਤੀ । ਰੂਸੀ ਮੁੰਡਿਆਂ ਨੇ ਰੂਸੀ ਟੈਂਕਾਂ ਦੀ ਇਸ ਕਾਮਯਾਬੀ ਦੀ ਖੁਸ਼ੀ ਮਨਾਈ ਪਰ ਜਰਮਨਾਂ ਨੇ ਇਨ੍ਹਾਂ ਨੂੰ ਇੰਜ ਕਰਦਿਆਂ ਤਕ ਲਿਆ ।

ਹੁਣ ਜਰਮਨ, ਮੁੰਡਿਆਂ ਨੂੰ ਅਜਿਹਾ ਕਰਨ ਤੇ ਸਜ਼ਾ ਦੇਣ ਲਈ ਆਏ । ਉਹ ਘਰਾਂ ਵਿਚ ਘੁਸ ਗਏ ਅਤੇ ਮੁੰਡਿਆਂ ਨੂੰ ਘਰਾਂ 'ਚੋਂ ਧਰੀਕਦੇ ਹੋਏ ਬਾਹਰ ਲੈ ਗਏ । ਕੁਝ ਚਿਰ ਅੰਦਰ ਹੀ ਬਜ਼ਾਰ ਵਿਚ ਸਤਵੰਜਾ ਮੁੰਡੇ ਲਿਆਂਦੇ ਗਏ । ਮਾਵਾਂ ਆਪਣੇ ਬੱਚਿਆਂ ਦਵਾਲੇ ਲਿਪਟਦੀਆਂ ਸਨ ਅਤੇ ਉਨ੍ਹਾਂ ਦੀਆਂ ਅੱਖਾਂ ਅੱਥਰੂਆਂ ਨਾਲ ਭਰੀਆਂ ਹੋਈਆਂ ਸਨ, ਪਰ ਜਰਮਨ ਵਹਿਸ਼ੀਆਂ ਨੇ ਸੰਗੀਨਾਂ ਖੋਭ ਖੋਭ ਕੇ ਮਾਵਾਂ ਨੂੰ ਅਲੱਗ ਕਰ ਦਿਤਾ ਅਤੇ ਉਹ ਮੁੰਡਿਆਂ ਨੂੰ ਸਕੂਲ ਵਲ ਹਿਕ ਕੇ ਲੈ ਗਏ ।

ਜਰਮਨਾਂ ਨੇ ਮੁੰਡਿਆਂ ਨੂੰ ਸਕੂਲ ਕੋਲ ਖਲ੍ਹਾਰ ਦਿੱਤਾ ਅਤੇ ਲਾਈਨ ਵਿਚੋਂ ਤਿੰਨ ਮੁੰਡਿਆਂ ਨੂੰ ਧ੍ਰੀਕ ਕੇ ਸਕੂਲ ਦੇ ਤਹਿਖ਼ਾਨੇ

ਵਿਚ ਲੈ ਗਏ। ਕੁਝ ਚਿਰ ਬਾਅਦ ਗੋਲੀਆਂ ਦੀ ਆਵਾਜ਼ ਆਈ ਅਤੇ ਇਸ ਤੋਂ ਪਿੱਛੋਂ ਚੀਕਾਂ ਅਤੇ ਆਹਾਂ ਦੀ। ਮੁੜ ਜਰਮਨ ਵਾਪਸ ਆਏ ਅਤੇ ਹੋਰ ਤਿੰਨ ਮੁੰਡਿਆਂ ਨੂੰ ਧ੍ਰੀਕ ਕੇ ਤਹਿਖ਼ਾਨੇ ਵਿਚ ਲੈ ਗਏ। ਹੁਣ ਫੇਰ ਬੰਦੂਕਾਂ ਅਤੇ ਚੀਕਾਂ ਦੀ ਆਵਾਜ਼ ਸੁਣਾਈ ਦਿਤੀ।

ਪਹਿਲਾਂ ਮੁੰਡਿਆਂ ਨੂੰ ਪਤਾ ਨਹੀਂ ਸੀ ਕਿ ਜਰਮਨ ਤਿੰਨਾਂ ਤਿੰਨਾਂ ਮੁੰਡਿਆਂ ਨੂੰ ਲਿਜਾ ਕੇ ਕੀ ਕਰ ਰਹੇ ਹਨ ? ਪਰ ਹੁਣ ਉਹਨਾਂ ਨੂੰ ਪਤਾ ਲਗ ਗਿਆ ਕਿ ਇਹ ਮੁੰਡੇ ਗੋਲੀਆਂ ਨਾਲ ਉਡਾਏ ਜਾ ਰਹੇ ਹਨ, ਅਤੇ ਕੁਝ ਚਿਰ ਬਾਅਦ ਉਨ੍ਹਾਂ ਦੀ ਵੀ ਵਾਰੀ ਆ ਜਾਵੇਗੀ। ਕੁਝ ਰੋਏ ਅਤੇ ਕੁਝ ਬਿਲਕੁਲ ਚੁਪ ਹੋ ਗਏ।

ਕੋਲੀਆ ਆਪਣੇ ਦੋਸਤ ਸੀਰੋਜ਼ਾ ਕੋਲ ਗਿਆ ਤੇ ਆਖਣ ਲੱਗਾ, "ਚਲੋ ਅਸੀ ਕੱਠੇ ਚਲੀਏ।"

"ਬਹੁਤ ਅੱਛਾ", ਸੀਰੋਜ਼ਾ ਨੇ ਜੁਆਬ ਦਿੱਤਾ।

ਕੁਝ ਚਿਰ ਬਾਅਦ ਪੁਲੀਸ ਨਵੇਂ ਸ਼ਿਕਾਰਾਂ ਵਾਸਤੇ ਦੌੜ ਭਜ ਕਰ ਰਹੀ ਸੀ। ਮੁੰਡਿਆਂ ਦੀ ਗਿਣਤੀ ਘਟ ਗਈ ਸੀ...........

ਸੀਰੋਜ਼ਾ ਨੂੰ ਤਹਿਖ਼ਾਨੇ ਵਿਚ ਹੋਸ਼ ਆਈ। ਉਸ ਆਪਣੇ ਆਪਨੂੰ ਜ਼ਖ਼ਮੀ ਹੋਇਆ ਤਕਿਆ। ਉਸ ਨੇ ਆਪਣੇ ਮੱਥੇ ਉਤੇ ਕਿਸੇ ਦੇ ਠੰਢੇ ਹਥ ਮਹਿਸੂਸ ਕੀਤੇ ਤਦ ਸੀਰੋਜ਼ਾ ਆਪਣੇ ਆਪ ਉਠਿਆ ਅਤੇ ਹੋਲੀ ਦੇ ਕੇ ਬੋਲਿਆ –

"ਕੀ ਕੋਈ ਜਿਉਂਦਾ ਹੈ ?"

ਇਕ ਖੂੰਜੇ ਵਿਚੋਂ ਕਿਸੇ ਦਾ ਜੁਆਬ ਆਇਆ "ਹਾਂ ਹੈ, ਇਥੇ।"

"ਚਲੋ ਅਸੀ ਬਾਹਰ ਜਾਣ ਦੀ ਕੋਸ਼ਿਸ਼ ਕਰੀਏ।"

ਤਹਿਖ਼ਾਨੇ ਚੋਂ ਜਾਣ ਤੋਂ ਪਹਿਲਾਂ ਸੀਰੋਜ਼ਾ ਨੇ ਮੁੜ ਕਿਹਾ –

"ਸ਼ਾਇਦ ਕੋਈ ਹੋਰ ਭੀ ਜਿਉਂਦਾ ਹੋਵੇ।"

ਅਤੇ ਲਾਸ਼ਾਂ ਦੇ ਢੇਰ ਹੇਠੋਂ ਉਨ੍ਹਾਂ ਨੇ ਕਿਸੇ ਦੀ ਆਵਾਜ਼ ਸੁਣੀ, "ਹਾਂ, ਮੈਂ – ਮੈਨੂੰ ਬਚਾਓ।"

ਇਨ੍ਹਾਂ ਦੋ ਜ਼ਖ਼ਮੀ ਮੁੰਡਿਆਂ ਨੇ ਤੀਜੇ ਨੂੰ ਬੜੀ ਮੁਸ਼ਕਿਲ ਨਾਲ ਕਢਿਆ ਅਤੇ ਤਿੰਨੇ ਰੀਂਗ ਕੇ ਤਹਿਖ਼ਾਨੇ 'ਚੋਂ ਨਿਕਲ ਗਏ।

ਸਵੇਰ ਤਕ ਇਨ੍ਹਾਂ ਵਿਚੋਂ ਸਾਰੇ ਆਪੋ ਆਪਣੇ ਘਰ ਪਹੁੰਚ ਚੁਕੇ ਸਨ। ਪਰ ਸ਼ਾਮ ਨੂੰ ਇਕ ਜਰਮਨ ਸਿਪਾਹੀ ਸੀਰੋਜ਼ਾ ਦੇ ਘਰ ਆਇਆ।

"ਨਹੀਂ........", ਸੀਰੋਜ਼ਾ ਨੇ ਘਬਰਾਹਟ ਵਿਚ ਅਚਨਚੇਤ ਕਿਹਾ। ਉਸ ਦੀਆਂ ਅੱਖਾਂ ਵਿਚ ਆਂਸੂ ਸਨ ਤੇ ਉਸ ਅੱਥਰ-ਭਰੀਆਂ ਅੱਖਾਂ ਨਾਲ ਜਰਮਨ ਸਿਪਾਹੀ ਵਲ ਤਕਿਆ।

ਜਰਮਨ ਸਿਪਾਹੀ ਬਿਸਤਰੇ ਵਲ ਵਧਿਆ ਅਤੇ ਬੋਲਿਆ, ਇਸ ਨੂੰ ਪਕੜ ਲਵੋ, ਬਾਜ਼ਾਰ ਵਿਚ ਲੈ ਜਾਵੋ। ਅਸੀ ਇਸ ਨੂੰ ਉਥੇ ਮਾਰਾਂਗੇ।"

ਮਾਂ ਸੀਰੋਜ਼ਾ ਦੀ ਛਾਤੀ ਨਾਲ ਚੰਬੜ ਗਈ । ਉਸ ਕੰਬਦੀ ਹੋਈ ਆਵਾਜ਼ ਵਿਚ ਕਿਹਾ, "ਤਾਂ ਸਾਨੂੰ ਕੱਠੇ ਮਾਰੋ।"

"ਇਸ ਮੁੰਡੇ ਨੂੰ ਲਤੋਂ ਬਾਹੋਂ ਖਿਚ ਕੇ ਬਾਜ਼ਾਰ ਵਿਚ ਲੈ ਜਾਓ," ਜਰਮਨ ਸਿਪਾਹੀ ਨੇ ਜ਼ੋਰ ਦਿੰਦੇ ਹੋਏ ਕਿਹਾ।

ਅਤੇ ਤਦ ਮਾਂ ਨੇ ਅਚਾਨਕ ਹੀ ਆਪਣੇ ਬਚੇ ਨੂੰ ਚੁਕ ਲਿਆ ਅਤੇ ਉਸ ਨੂੰ ਘਰ ਤੋਂ ਬਾਹਰ ਲੈ ਗਈ । ਉਹਦੇ ਬੁਲ੍ਹ ਬੁੜਬੁੜਾ ਰਹੇ ਸਨ, "ਚਲੋ ਹਰ ਕੋਈ ਇਸ ਨੂੰ ਤੱਕੇ.........ਹਰ ਕੋਈ......... ਹਰ ਕੋਈ.........।"

ਜਰਮਨ ਸਿਪਾਹੀ ਉਸ ਦੇ ਪਿਛੇ ਪਿਛੇ ਜਾ ਰਿਹਾ ਸੀ । ਕਈ ਲੋਕ ਉਸ ਦੇ ਪਿਛੇ ਲਗ ਤੁਰੇ। ਸਭ ਤੋਂ ਪਹਿਲੇ ਘਰ ਦੇ ਬੰਦੇ ਫਿਰ ਗਵਾਂਢੀ ਦੇ ਫਿਰ ਸਾਰੇ ਬਜ਼ਾਰ ਦੇ । ਮਾਂ ਨੇ ਅਜੇ ਭੀ ਬਦਕਿਸਮਤ ਪੁੱਤਰ ਨੂੰ ਚੁਕਿਆ ਹੋਇਆ ਸੀ । ਭੀੜ ਵਿਚੋਂ ਅਜਿਹੀਆਂ ਆਵਾਜ਼ਾਂ ਆਈਆਂ, "ਬਦਮਾਸ਼ ਵਹਿਸ਼ੀ, ਬਘਿਆੜ ।'

ਜਰਮਨ ਸਿਪਾਹੀ ਬਾਜ਼ਾਰ ਵਲ ਜਾ ਰਹੇ ਸਨ ਅਤੇ ਉਨ੍ਹਾਂ ਦੇ ਪਿੱਛੇ ਬਜ਼ਾਰ ਦੀਆਂ ਜ਼ਨਾਨੀਆਂ ਅਤੇ ਆਦਮੀ। ਅਤੇ ਭੀੜ ਵਿਚ ਇਨ੍ਹਾਂ ਜਰਮਨਾਂ ਦੇ ਖ਼ਿਲਾਫ਼ ਇਤਨੀ ਨਫ਼ਰਤ ਸੀ ਕਿ ਜਰਮਨ ਸਿਪਾਹੀਆਂ ਨੂੰ ਅਜਿਹਾ ਕਰਨ ਦਾ ਹੌਂਸਲਾ ਨਾ ਪਿਆ ਅਤੇ ਉਹ ਇਕ ਦਮ ਖਲੋ ਗਏ । ਉਨ੍ਹਾਂ ਸੀਰੋਜ਼ਾ ਦੀ ਮਾਂ ਨੂੰ ਕਿਹਾ, "ਜਾ, ਇਹਨੂੰ ਲੈ ਜਾ ।"

ਅਤੇ ਸਿਪਾਹੀ ਅਗਾਂਹ ਟੁਰ ਗਏ। ਉਨ੍ਹਾਂ ਨੇ ਇਕ ਵੇਰ ਭੀ ਪਿਛਾਂਹ ਮੁੜ ਕੇ ਨਾ ਤਕਿਆ ਕਿਉਂਕਿ ਡਰ ਨਾਲ ਉਨ੍ਹਾਂ ਦੇ ਦਿਲ ਕੰਬ ਰਹੇ ਸਨ।

ਉਸੇ ਦਿਨ ਜਰਮਨਾਂ ਨੇ ਉਨ੍ਹਾਂ ਦੁਹਾਂ ਮੁੰਡਿਆਂ ਵਿਚੋਂ ਇਕ ਨੂੰ, ਜਿਹੜੇ ਤਹਿਖ਼ਾਨੇ ਵਿਚੋਂ ਭਜ ਆਏ ਸਨ – ਜ਼ਹਿਰ ਦੇ ਦਿੱਤਾ। ਸਤਵੰਜਾ ਮੁੰਡਿਆਂ ਵਿਚੋਂ ਜਿਨ੍ਹਾਂ ਨੂੰ ਜਰਮਨਾਂ ਨੇ ਪਕੜਿਆ ਸੀ – ਹੁਣ ਸਿਰਫ਼ ਦੋ ਰਹਿ ਗਏ। ਅਤੇ ਜਿਨ੍ਹਾਂ ਵਿਚੋਂ ਇਕ ਸੀਟੋਜ਼ਾ ਸੀ।

ਕੇਮੈਂਨਸਕ ਦੇ ਨਿਵਾਸੀ ਜਰਮਨ ਵਹਿਸ਼ੀਆਂ ਦਾ ਸਕੂਲ ਦੇ ਮੁੰਡਿਆਂ ਨਾਲ ਅਜਿਹਾ ਜ਼ੁਲਮ ਕਦੇ ਨਹੀਂ ਭੁਲਣਗੇ। ਰੂਸੀ ਬਚਿਆਂ ਦਾ ਲਹੂ ਸਾਨੂੰ ਇਨ੍ਹਾਂ ਫ਼ਾਸ਼ਿਸਟਾਂ ਦਾ ਬਦਲਾ ਲੈਣ ਲਈ ਪੁਕਾਰ ਰਿਹਾ ਹੈ।

# ਬਾਲ ਲਾਇਬਰੇਰੀ

● ਬੱਚਿਆਂ ਵਾਸਤੇ ਦਿਲਚਸਪ, ਤਰਤੀਬ-ਵਾਰ ਕਿਤਾਬਾਂ ●

ਪੰਜ ਤੋਂ ਅਠ ਦੇ ਬੱਚੇ ਲਈ—

**ਕਹਾਣੀਆਂ :**

| | |
|---|---|
| ਚਿੜੀ ਤੇ ਕਾਂ | -/1/3 |
| ਇਕ ਸੀ ਕੁੱਕੜ | -/3/- |
| ਇਕ ਸੀ ਡੱਡੂ | -/3/- |
| ਚਿੜੀ ਤੇ ਕੁੱਕੜ | -/4/- |
| ਲੇਲਾ ਤੇ ਢੋਲਕੀ | -/2/6 |
| ਚਿੜੀ ਤੇ ਗੁਲੇਲਾ | -/5/- |

**ਨਜ਼ਮਾਂ :**

| | |
|---|---|
| ਢੋਡਰ ਕਾਂ | -/3/- |

ਅਠ ਤੋਂ ਬਾਰਾਂ ਦੇ ਬੱਚੇ ਲਈ—

**ਕਹਾਣੀਆਂ :**

| | |
|---|---|
| ਪਰੀਆਂ ਦੀ ਗੱਡੀ | -/8/- |

**ਨਜ਼ਮਾਂ :**

| | |
|---|---|
| ਚੰਨ ਮਾਮਾ | -/3/- |

ਬਾਰਾਂ ਤੋਂ ਪੰਦਰਾਂ ਦੇ ਬੱਚੇ ਲਈ—

**ਕਹਾਣੀਆਂ :**

| | |
|---|---|
| ਗੁਲਾਬੀ ਐਣਕਾਂ | -/10/- |
| ਚੰਦਰ ਮੁਖ | -/10/- |
| ਇੱਟ ਦੀ ਢੁੱਕੀ | 1/4/- |
| ਬਹਾਦਰ ਬੱਚੇ | -/8/- |

**ਨਜ਼ਮਾਂ :**

| | |
|---|---|
| ਤਾਰੇ | -/3/- |
| ਫੁਲਝੜੀਆਂ | -/3/- |

**ਆਮ ਵਾਕਫ਼ੀ :**

| | |
|---|---|
| ਇਕ ਝਾਤ ਜ਼ਿਮੀਂ ਸਮਾਨ ਤੇ | -/15/- |
| ਦੂਰ ਦੁਰਾਡੇ ਦੇਸ਼ | 1/2/- |

ਹਰ ਉਮਰ ਲਈ—

| | |
|---|---|
| ਹਸਾਉਣੀਆਂ ਗੱਲਾਂ | -/3/- |
| ਬਾਲ ਗੀਤ | -/2/6 |
| ਦੇਸ਼ ਗੀਤ (ਪੰਜਾਬੀ ਐਡੀਸ਼ਨ, ਉਰਦੂ ਐਡੀਸ਼ਨ) | -/2/6 |

ਪ੍ਰਿੰਸੀਪਲ
ਐਕਟਿਵਿਟੀ ਸਕੂਲ, ਪ੍ਰੀਤ ਨਗਰ

ਪ੍ਰੀਤ ਨਗਰ ਸ਼ਾਪ
੩੦ ਨਿਸਬਤ ਰੋਡ, ਲਾਹੌਰ